ਅਸਲੀ ਤੇ ਪੂਰਾ ਪੂਰਾ ਰੰਗੀਨ ਤਸਵੀਰਾਂ ਸਮੇਤ ੧੪੦ ਬੈਂਤਾ ਵਾਲਾ

# ਪੂਰਨ ਭਗਤ

ਕ੍ਰਿਤ ਕਵੀ ਮੀਆਂ ਕਾਦਰਯਾਰ



ਕਾਦਰਯਾਰ ਲੈ ਚਲਿਆ ਸੁੰਦਰਾਂ ਨੂੰ ਪੂਰਨ ਹੁਸਨ ਦੀ ਉਂਗਲੀ ਲਾਇਕੇ ਜੀ

ਪ੍ਰਕਾਸ਼ਕ-ਅੰਮ੍ਰਿਤ ਪੁਸਤਕ ਭੰਡਾਰ
ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਮੁਲ 3-00

## ਅਸਲੀ ਤੇ ਪੂਰਾ ਕਿੱਸਾ ਪੂਰਨ ਭਗਤ--ਕ੍ਰਿਤ ਕਾਦਰਯਾਰ

ਅਲਫ ਆਖ ਸੁਣਾ ਖੁਦਾ ਤਾਂਈਂ ਜਿਸ ਨੂੰ ਪੀਰ ਫਕੀਰ ਧਿਆਂਵਦੇ ਨੇ
ਲੋਹ ਕਲਮ ਤੇ ਜਿਮੀਂ ਅਸਮਾਨ ਤਾਰੇ ਚੰਦਸੂਰਜ ਭੀ ਸੀਸ ਨਿਵਾਂਵਦੇ ਨੇ
ਕਾਦਰਯਾਰ ਮੀਆਂ ਜੰਗਲ ਜੂਹ ਵੇਲੇ ਸਭੇ ਰਬ ਦਾ ਵਿਰਧ ਕਮਾਂਵਦੇ ਨੇ

*ਪਹਿਲੀ ਸਿਹਰਫੀ*

ਅਲਫ ਆਸਖੀ ਸਿਆਲਕੋਟ ਅੰਦਰ ਪੂਰਨ ਪੁਤ ਸਲਵਾਨਦੇ ਜਾਇਆ ਏ
ਜਦੋਂ ਜੰਮਿਆ ਰਾਜੇ ਨੂੰ ਖਬਰ ਹੋਈ ਸਦਿਆ ਪੰਡਤਾਂ ਬੇਡ ਬੁਲਾਇਆ ਏ
ਬਾਰਾਂ ਵਰੇ ਨਾ ਰਾਜਿਆ ਮੂੰਹ ਲਗੀ ਦੇਖ ਪੰਡਤਾਂ ਇਹ ਫੁਰਮਾਇਆ ਏ
ਕਾਦਰਯਾਰ ਮੀਆਂ ਪੂਰਨਭਗਤ ਤਾਂਈਂ ਉਸੇ ਵਕਤਭੋਰੇ ਵਿਚ ਪਾਇਆ ਏ
ਬੇ-ਬੇਦ ਜਿਵੇਂ ਰਬ ਲਿਖਿਆ ਸੀ ਤਿਵੇਂ ਪੰਡਤਾਂ ਖੋਹਲ ਸੁਣਾ ਦਿਤਾ
ਪੂਰਨ ਇਕ ਹਨੇਰਿਓਂ ਬਾਹਰ ਆਯਾ ਦੂਜੀ ਕੋਠੜੀ ਦੇ ਵਿਚ ਪਾ ਦਿਤਾ
ਸਣੇ ਗੋਲੀਆਂ ਬਦੀਆਂ ਦਾਈਆਂ ਦੇ ਬਾਰਾਂ ਬਰਸਾਂ ਦਾ ਖਰਚ ਪਾ ਦਿਤਾ
ਕਾਦਰਯਾਰ ਮੀਆਂ ਪੂਰਨਭਗਤ ਤਾਂਈਂ ਬਾਪ ਜੰਮਦਿਆਂਕੈਦ ਕਰਵਾ ਦਿਤਾ
ਤੇ-ਤਾਬਿਆਂ ਨਾਲ ਉਸਤਾਦ ਹੋਏ ਹੁਨਰ ਵਿਦਿਆ ਅਕਲ ਸਖਾਵਣੇ ਨੂੰ
ਛੇਵਾਂ ਬਰਸਾਂ ਦਾ ਜਦ ਪੂਰਨਭਗਤ ਹੋਯਾ ਪਾਂਧੇ ਪੋਥੀਆਂਦੇਣ ਪੜਾਵਣੇਨੂੰ
ਤੀਰਦਾਜਾਂ ਨੇ ਹਥ ਕਮਾਣ ਦਿਤੀ ਦਸਨ ਤਰਕਸ਼ਾਂ ਤੀਰ ਚਲਾਵਣੇ ਨੂੰ
ਕਾਦਰਯਾਰ ਜਵਾਨ ਜਾਂ ਹੋਯਾ ਪੂਰਨ ਦਮਦਮ ਲੋਚੇ ਬਾਹਰ ਆਵਣੇ ਨੂੰ
ਸੇ-ਸਾਬਤੀ ਵਿਦਿਆ ਸਿਖਾਕੇ ਜੀ ਬਾਰਾਂ ਬਰਸ ਗੁਜਰੇ ਖਬਰਦਾਰ ਹੋਯਾ
ਪੂਰਨ ਭਗਤ ਰਾਜੇ ਸਲਵਾਨ ਤਾਂਈਂਰਖ ਪੈਂਤੜਾ ਮਿਲਨ ਤਿਆਰ ਹੋਯਾ
ਚੜੀ ਹਿਰਸ ਸਲਵਾਨ ਨੂੰ ਉਸ ਵੇਲੇ ਚੁਕ ਅੱਡੀਆਂ ਪਬਾਂ ਦੇ ਭਾਰ ਹੋਯਾ
ਕਾਦਰਯਾਰ ਪੁਤ੍ਰ ਕੂਮਾਂ ਵਾਲਿਆਂ ਦੇ ਚੜੀ ਹਿਰਸ ਤੇ ਮਸਤ ਸੰਸਾਰ ਹੋਯਾ
ਜੀਮ-ਜਾਏ ਰਾਜ ਸਲਵਾਨ ਆਂਦੀ ਇਕ ਇਕ ਇਸਤ੍ਰੀ ਹੋਰਵਿਆਹ ਕੇ ਜੀ
ਕਦਾ ਪਿੰਡ ਚਮਿਆਰੀ ਤੇ ਨਾਂ ਲੂਣਾ ਘਰ ਆਈ ਸੀ ਈਲ ਮਨਾਇਕੇ ਜੀ
ਦਿਸੇ ਸੂਰਤ ਚੰਦ ਮਹਿਤਾਬ ਜੇਹੀ ਜਦੋਂ ਬੈਠਦੀ ਸੀ ਜੇਵਰ ਲਾਇਕੇ ਜੀ
ਕਾਦਰਯਾਰ ਕੀ ਆਖ ਸੁਣਵਾਸਾਂ ਮੈਂ ਪੰਛੀਡਿਗ ਪੇਸੀਓ ਗਸ਼ਖਾਇਕੇ ਜੀ

ਹੇ-ਹਾਰ ਸ਼ਿੰਗਾਰਸਭ ਪਹਿਨਕੇਜੀ ਪੂਰਨਨਾਲ ਮਹੂਰਤਾਂਬਾਹਰ ਆਯਾ
ਲਿਆ ਕਦਤਬੋਲਿਓਂ ਭੌਰ ਤਾਜੀ ਨਿਗਾ ਰਖਕੇ ਵਿਚ ਬਜਾਰ ਆਯਾ
ਖੁਸ਼ੀ ਬਹੁਤ ਹੋਈਰਾਣੀਇੱਛਰਾਂ ਨੂੰ ਘਰ ਦੇਣ ਵਧਾਈ ਸੰਸਾਰ ਆਯਾ
ਕਾਦਰਯਾਰ ਗੁਜ਼ਾਰਕੇ ਬਰਸਬਾਰਾਂ ਪੂਰਨਰਾਜਿਆਂਦੇਦਰਬਾਰ ਆਯਾ
ਖੇ-ਖੁਸ਼ੀ ਹੋਇਆਰਾਜੇਸਲਵਾਨਤਾਈਂ ਪੂਰਨਭਗਤਸਲਾਮਜਾਂਆਨ ਕੀਤਾ
ਖੁਸ਼ੀਨਾਲ ਨਾਮੇਉਂਦੇਵਿਚ ਜਾਮੇ ਗਊਆਂ ਮਨਸੀਆਂ ਪੁੰਨਦਾਨ ਕੀਤਾ
ਪੂਰਨ ਫਿਰਕਚਹਿਰੀਦੇਬੈਠਕੇਜੀਲੋਕਾਂ ਸਾਰਿਆਂ ਵਲ ਧਿਆਨ ਕੀਤਾ
ਕਾਦਰਯਾਰ ਨਾ ਸੂਰਤ ਜਾਏ ਝੱਲੀ ਬੈਠ ਸਾਏ ਦੇਹੇਠ ਦੀਵਾਨ ਕੀਤਾ
ਦਾਲ-ਦਸਦਾ ਪੁਛਦਾਲਾਗੀਆਂ ਨੂੰ ਸਲਵਾਨ ਰਾਜਾ ਉਥੇ ਗਜਕੇ ਜੀ
ਪੂਰਨਭਗਤ ਦਾ ਢੂਢਣਾਬਾਓਂਕੋਈਜਿਥੇ ਚਲ ਢੁਕਾਂਦਿਨਅਜਦੇ ਜੀ
ਮੈਨੂੰ ਸੁਖਦਿਆਂ ਰਬ ਨੇ ਲਾਲ ਦਿਤਾ ਖੁਸ਼ੀ ਲਵਾਂ ਅਖੀਂ ਰਜਕੇ ਜੀ
ਕਾਦਰਯਾਰ ਮੀਆ ਪੂਰਨਭਗਤ ਅਗੋਂਸੁਖਨ ਕਹਿੰਦਾ ਗਜਗਜਕੇ ਜੀ
ਜਾਲ-ਜਰਾ ਸੰਗਦਾਬਾਪ ਕੋਲੋਂਕਹਿੰਦਾ ਬਾਬਲਾਪੁਤ ਵਿਆਹ ਨਾਹੀਂ
ਜੋਹੜੇ ਸ਼ੌਕਲਈ ਲੋਕਵਿਆਹ ਕਰਦੇਅਜੇ ਮੇਰੇਮਨ ਉਹ ਚਾਹ ਨਾਹੀਂ
ਮੇਰਾ ਭੌਰ ਸੈਲਾਨੀ ਹੈਨਿਤ ਰਹਿੰਦਾ ਬੰਨ ਬਾਬਲਾਏਡੀਆਂਪਾ ਨਾਹੀਂ
ਕਾਦਰਯਾਰ ਆਖਪੂਰਨਬਾਪ ਤਾਈਂਮੈਥੋਂ ਰਬਦਾ ਨਾਮ ਭੁਲਾ ਨਾਹੀਂ
ਰੇ-ਰੰਗਤਗੱਜਰਹੋਇਆ ਸੁਨਕੇਪੂਰਨਭਗਤਵਲੋਂਸਲਵਾਨਭੁਲਾਨਾਹੀ
ਕੋਲੋਂਉਠ ਵਜ਼ੀਰਨੇਅਰਜ਼ਕੀਤੀ ਅਜਇਹਕੀਰਾਜਿਆਂਜਾਣਦਾ ਨਾਹੀਂ
ਜਦੋਂ ਹੋਗੇਜਵਾਨ ਤੇ ਕਰਸਆਪੇ ਤੈਨੂੰ ਬਾਹਰਾ ਫਿਕਰ ਸਹਾਨਦਾ ਏ
ਕਾਦਰਯਾਰ ਵਜ਼ੀਰਦੇਲਗਆਖੇ ਰਾਜਾਫੇਰ ਖੁਸ਼ੀਵਿਚ ਆਉਂਦਾ ਏ
ਜ਼ੇ-ਜ਼ਬਾਨ ਥੀਂਰਾਜੇਨੇ ਹੁਕਮਦਿਤਾ ਘਰ ਜਾਸਲਾਮ ਕਰ ਮਾਈਆਂ ਨੂੰ
ਏਸੇ ਹਿਤਸਨੂੰਧੌਲਰੀ ਪਾਲਿਆ ਮੈਂ ਮੂੰਹ ਮੋੜਨ ਖੁਸ਼ੀਆਂ ਆਈਆਂ ਨੂੰ
ਪੂਰਨਉਠਿਆਬਾਪਦਾ ਹੁਕਮਲੈਕੇਅਗੋਲਾਉਂਦਾਲਾਗੀਆਂਨਾਈਆਂਨੂੰ
ਕਾਦਰਯਾਰਕੀਹੁਸਨਦੀਸਿਫਤ ਕਰੀਏ ਰੰਨਾਂਦੇਖਭੁਲਾਂਦੀਆਂਸਾਈਆਂਨੂੰ
ਸੀਨ-ਸਖੀਸੀ ਹੱਥਦਾਬਹੁਤਸਾਰਾ ਸੁਚਾਸ਼ਸਤ੍ਰਾਂਦਾ ਸੋਹਣਾ ਜਤੀ ਨਲਾ
ਨਕ ਵਿਚ ਬੁਲਾਕੇ ਸੁਹਾਉਂਦਾਸੂਕੰਨੀ ਚਮਕਦੇਲਾਲ ਜ਼ਮੁਰਦ ਵਲਾ

ਮਥੇਵਿਚ ਮੁਰਿਸ਼ਮਮਹਿਤਾਬ ਜੇਹੀਓਹਦੇਨੈਨ ਸਾਂਈ ਸਮਾਂਦਾਨ ਬਾਲੇ
ਕਾਦਰਯਾਰਕੈਂਠਾ ਗਲ ਹੀਰਿਆਂਦਾ ਹਥ ਕੰਗਨਾਂ ਬਾਹ ਬੁਲਾਰ ਚਲੇ
ਸੀਨ–ਸ਼ਹਿਰਆਯਾ ਘਰਮਾਪਿਆਂਦੇਪੂਰਨਪੁਛਦਾਨੌਕਰਾਂ ਚਾਕਰਾਂ ਨੂੰ
ਜਿਸ ਜੰਮਿਆਂਓਸਨੂੰ ਮਾਣ ਵੱਡਾ ਮੱਥਾਟੇਕ ਲਵਾਂ ਅੱਵਲ ਮਾਤਰਾਂ ਨੂੰ
ਰਾਣੀਲੂਣਾਂ ਦੇਮਹਿਲ ਰਵਾਂਹੋਇਆਪੁਤ੍ਰਜਾ ਵੜਿਆ ਅੰਦ੍ਰ ਖਾਤਰਾਂ ਨੂੰ
ਕਾਦ੍ਰਯਾਰ ਬਹਾਲਕੇ ਨਫਰ ਪਿਛੇ ਪੌੜੀ ਚੜਿਆ ਸੀ ਦੇ ਮਸਾਤਰਾਂ ਨੂੰ
ਸੁਆਦ ਸੂਰਤਦੀ ਤਾਂਬਨਾਗਈਝੱਲੀਲੂਣਾਪੂਰਨਕੋਦੇਖਕੇਸੂਰਤ ਮੁਠੀ
ਪੂਰਨ ਨਜ਼ਰਆਯਾਰਾਜਾਭੁਲਗਿਆਸਿਰਪੈਰਚੜ੍ਹੀਅੱਗ ਭੜਕਾਉਠੀ
ਦਿਲੋਂ ਪੁਤਰ ਨੂੰਯਾਰ ਬਣਾਬੈਠੀ ਉਸਦੀ ਸਾਬਤ ਦਾ ਦਿਲੋਂ ਲੱਜ ਟੁਟੀ
ਕਾਦਰਯਾਰ ਤ੍ਰੀਮਤ ਹੈਂ ਸਿਆਣੀ ਦੇਖ ਲਗੀ ਵਗਾਉਨ ਨਦੀ ਪੁਠੀ
ਜੁਆਦ-ਜਬਰ ਦੇ ਜ਼ੋਰਦੇ ਨਾਲਪੂਰਨ ਅੰਦ੍ਰ ਲੰਘ ਕੇਰੰਗ ਮਹੱਲ ਜਾਇ
ਹਥ ਬੰਨਕੇ ਆਖਦਾ ਜਾਇਪੂਰਨ ਮਥਾ ਟੇਕਦਾ ਹਾਂ ਮੇਰੀ ਧਰਮ ਮਾਏ
ਅਗੋਂ ਦੇਵਨਾ ਉਸ ਪਿਆਰ ਸਾਈਂ ਦੇਖ ਰਾਣੀ ਮਥੇ ਵਟ ਪਾਏ
ਕਾਦਰਯਾਰ ਖਲੋਇਕੇ ਦੇਖ ਅੱਖੀਂ ਜੇਹੜਾ ਕਹਿਰਚਲਿਤ੍ਰ ਵਰਤਦਾਏ
ਤੋਇ-ਤਾਲਿਆਂਮੇਰਿਆ ਘੇਰ ਆਂਦਾ ਲੂਣਾਂਇਕ ਦਲੀਲਤੇਫਿਕਰ ਬੰਨੇ
ਲਗੀ ਦੇਣ ਲਗਾਂਦਅਸਮਾਨ ਤਾਈਂਕੇਂਹਦੀ ਸਾਬਤੀ ਦਿੰਦੇ ਧਾਮ ਮੰਨੇ
ਮੈਂਤਸੁਰਗਾਪ੍ਰਾਪਤੀ ਹੋਵਣੀ ਹਾਂਪੂਰਨਭਗਤ ਜੇਕਰਮੇਰੀ ਅਰਜ਼ ਮੰਨੇ
ਕਾਦਰਯਾਰ ਤ੍ਰੀਮਤਹੈਂ ਸਿਆਣੀਏ ਲਗੀਲੂਣ ਭੁਨਣ ਵਿਚ ਥਾਲ ਛੰਨੇ
ਜ਼ੋਇ-ਜ਼ਾਹਰਾ ਆਖਦੀ ਸ਼ਰਮ ਕਹੀ ਮਾਈ ਨਾ ਰਾਜਿਆ ਆਖ ਮੈਨੂੰ
ਕੁਖੇ ਰਖਨਾ ਜੰਮਿਓਂਜਾਇਓਂ ਵੇ ਮਾਈਆਖਣਾ ਏ ਕਹੜੇ ਸਾਕ ਮੈਨੂੰ
ਆਹੀ ਉਮਰ ਤੇਰੀ ਇਕ ਰਾਜਾਕੇਹਾ ਲਾਇਆ ਈਦਰਦ ਫਿਰਾਕਮੈਨੂੰ
ਕਾਦਰਯਾਰ ਨਾ ਸੰਗਦੀ ਕਹੇ ਲੂਣਾਂ ਕਰ ਚਲਿਓਂ ਮਾਰ ਹਲਾਕ ਮੈਨੂੰ
ਐਨ-ਅਰਜ ਕੀਤੀ ਸ਼ਰਮਾ ਰਾਜਐਸੇ ਸੁਖਨ ਮਾਤਾ ਮੂੰਹੋਂ ਬੋਲ ਨਾਹੀਂ
ਮਾਵਾਂ ਪੁਤਰਾਂ ਕਦੇ ਨਾ ਨੇਹੁੰਲਗਾ ਜਗ ਵਿਚ ਮੁਕਾਲਖਾਂ ਘੋਲ ਨਾਹੀਂ
ਸੀਨੇ ਨਾਲ ਲਗਾਇਕੇ ਰਖਮੈਨੂੰ ਪੁਤਰ ਜਾਨਮਾਤਾ ਮਨੋਂ ਭੋਲ ਨਾਹੀਂ
ਕਾਦਰਯਾਰ ਮੀਆਂ ਦੋਵੇਂ ਝਗੜਦੇ ਨੇਸਾਈਂ ਬਾਝਤੀਜਾ ਹੋਰ ਨਾਹੀਂ

ਗੋਨ-ਗਮਨਾਸਮਝਦੀ ਖੌਫਖਤਰਾ ਲੂਣਾਂਉਠਕੇ ਪਕੜਿਆਹਥ ਚੋਲਾ
ਚਲ ਬੈਠ ਪਲੰਘ ਤੇ ਇਕ ਵਾਰੀ ਕਰਾਂ ਅਰਜ ਮੈਂ ਵਾਸਤੇ ਪਾ ਢੋਲਾ
ਪਰੀਜਹੀ ਮੈਂਇਸਤ੍ਰੀਅਰਜ਼ ਕਰਦੀਤੂੰਤਾਂ ਮਰਦ ਨਾਹੀਂ ਕੋਈਹੈਂ ਭੋਲਾ
ਕਾਦਰਯਾਰ ਨਾਂ ਸੰਗਦੀਕਹ ਲੂਣਾ ਸਜਮਾਣ ਮੇਰੀਜਿੰਦ ਜਾਨ ਢੋਲਾ
ਫੇ-ਫੇਰ ਕਹਿਆ ਗੁਸੇ ਹੋ ਰਾਜ ਤੈਨੂੰ ਵਗ ਕੀ ਗਈ ਹੈ ਬਾਣ ਮਾਏ
ਜਿਸਦੀ ਇਸਤੀ ਉਹਹੈ ਬਾਪਮੇਰਾਤੇਰੇ ਸ਼ਿਕਮਥੀਂਜੰਮਿਆ ਜਾਨਮਾਏ
ਜਦੋਂ ਏਹੋਜੇਹੀਆਂਗਲਾਂਹੋਣ ਲਗਨਪੁਠਾਹੋਵੇਗਾਜਿਮੀਂ ਅਸਮਾਨਮਾਏ
ਕਾਦਯਾਰ ਪੂਰਨ ਤੈਨੂੰਦੇਮਤੀਂ ਕਿਧਰਗਿਆ ਹੈ ਅਜ ਧਿਆਨ ਮਾਏ




ਪੂਰਨ ਭਗਤ ਨੇ ਰਾਣੀ ਲੂਣਾ ਤੋਂ ਕੰਨੀ ਛਡਾਉਣੀ

ਕਾਫ-ਕਤਲਕਰਾਊਂਗੀ ਪੂਰਨਾਓਆਖੇ ਲਰਾਜਾ ਭਲਾਜੇ ਚਾਹੁੰਨਾ ਏਂ
ਝੋਲੀ ਅੱਡਕੇ ਖੜੀ ਮੈਂ ਪਾਸ ਤੇਰੇ ਹੈਂ ਪਿਆਰ ਖੈਰਨਾ ਪਾਉਨਾ ਏਂ
ਕੂਛੜ ਬੈਠ ਕਦੋਂ ਮੰਮਾ ਚੁੰਘਿਆਈਐਵੇਂ ਕੂੜਦੀਮਾਉਂ ਬਨਾਉਨਾਏ
ਕਾਦੁਯਾਰ ਨਾਮੰਗਦੀਕਹੇ ਲੂਣਾਂ ਕਾਹਨੂੰ ਭਾਰਦਨੀਖੂਨ ਚੜਾਉਨਾ ਏਂ
ਕਾਫ-ਕਹੇ ਰਾਜਾਅਜੇ ਸਮਝਮਾਤਾਂਤੇਰੇ ਪਲੰਘਤੇ ਪੈਰਨਾ ਮੂਲ ਧਰਸਾਂ

ਅੱਖੀਂ ਪਰਤਕੇ ਨਜ਼ਰਨਾਮੂਲਕਰਸਾਂਮੈ ਪਰਮੂਲੀਤੇਚੜਨਕਝੂਲਕਰਸਾਂ
ਕੰਨੀਖਿੱਚਕੇ ਅੰਦਰੋਂਬਾਹਰਆਯਾਆਖੇ ਧਨਮਰਾਵਾਇਕੇਨਾ ਹਿਮਰਸਾਂ
ਕਾਦਰਯਾਰ ਵਗਾਰ ਕੇ ਕਹੇ ਲੂਣਾ ਤੇਰੇ ਲਹੂਦੇ ਪੂਰਨਾ ਘੁਟ ਭਰਸਾ
ਲਾਹ ਲਾਹਕੇ ਹਾਰ ਸ਼ਿੰਗਾਰ ਰਾਣੀ ਰਾਜੇ ਆਂਵਦੇ ਨੂੰਮੰਦੇ ਹਾਲ ਹੋਈ
ਰਾਜਾ ਵੇਖਹੈਰਾਨਅਸਚਰਜਹੋਯਾਮਹਿਲੀ ਜਗਿਆਨਾਸ਼ਮਾਦਾਨਕੋਈ
ਬੈਠ ਪੁਛਦਾ ਰਾਣੀਏਂ ਦਸ ਮੈਨੂੰ ਵੇਲੇ ਸੰਧਿਆਦੇ ਚੜ ਪਲੰਘ ਸੋਈ
ਕਾਦਰਯਾਰ ਇਹਝੂਠ ਪਹਾੜ ਜੇਡਾਰਾਣੀਰਾਜੇ ਕੋਜਾ ਸਿਖਾਇਆ ਈ
ਮੀਮ-ਮੈਨੂੰ ਕੀ ਰਾਜਿਆਂਪੁਛਦਾ ਏਮੇਰੇ ਦੁਖ ਕਲੇਜੜਾ ਜਾਲਿਆ ਈ
ਪੁਛ ਜਾਇਕੇ ਆਪਣੇਪੁਤ ਕੋਲੋਂ ਜੇਹੜਾ ਧੋਲਕਿਤਲ ਪਾਲਿਆ ਈ
ਓਹਨੂੰਰੱਖ ਤੇਦੇ ਜਵਾਬ ਸਾਨੂੰ ਸਾਡਾ ਸ਼ੌਕ ਜੋ ਦਿਲੋਂ ਉਠਾਇਆ ਈ
ਕਾਦਰਯਾਰ ਇਹ ਝੂਠਪਹਾੜ ਜੇਡਾਂਰਾਣੀ ਰਾਜੇਕੋ ਜਾ ਸਿਖਾਇਆ ਈ
ਨੂੰਨ-ਨਾਮਲੈ ਰਾਣੀਏਓਸਗਲਦਾਜੇੜੀ ਗਲਤੈਨੂੰ ਪੂਰਨਆਖ ਗਿਆ
ਜੇਕਰ ਨਾਲਤੇਰੇਮੰਦਾ ਬੋਲਿਓਸੂ ਉਸਨੂੰ ਦਿਆਂ ਫਾਹੇ ਮੇਰਾ ਪੁਤ ਕੇਹਾ
ਅੱਜ ਤੇਰੇ ਨਾਲ ਕਰਨ ਸੁਖਨ ਐਸੇ ਭਲਕੇ ਦੇ ਮੈਨੂੰ ਖਟੀ ਖੱਟ ਏਹਾਂ
ਕਾਦਰਯਾਰ ਸੀ ਸੋਈ ਬੇਦਾਦ ਨਗਰੀ ਅੰਨੇਰਾਜੇਦੇ ਪੂਰਨਵੱਸਪਿਆ
ਵ ਓ-ਵੇਖ ਰਾਜਾਮੰਦਾਹਾਲ ਮੇਰਾਲੂਣਾਆਖਦਿਲੋਂਦਰਸ ਵਸਿਆ ਏ
ਪੁਤ੍ਰ2ਮੈਂ ਆਪਵੀਰਹੀ ਉਹਨੂੰਪੂਰਨ ਪੁਤਰ ਵਾਂਗਨਾ ਹਸਿਆ ਏ
ਵੀਣੀ ਕਢਕੇ ਦਸਦੀ ਵੇਖ ਚੂੜਾ ਮੰਨੀ ਵੰਗ ਜਾਂ ਹਥ ਵਲਸਿਆ ਏ
ਕਾਦਰਯਾਰਮੈਂਜਦੋਂਪੁਕਾਰਕੀਤੀਪੂਰਨ ਜਦੋਂਮਹਿਲਾਂਵਿਚੋਂ ਨਸਿਆਏ
ਹੇ-ਹੇ ਖਲ਼ਾਂ ਦਿਲਗੀਰ ਰਾਜਾ ਰਤੇ ਰਤ ਹੋਇਆ ਮਥੇ ਵਟ ਪਾਏ
ਪਥਰ ਜੀਅ ਹੋਇਆ ਸਕੇਪੁਤਵਲੋਂਦਿਲੋਂ ਗਸ਼ਦੇ ਭਾਂਬੜਮਚ ਆਏ
ਮਛੀ ਵਾਂਗ ਸੀ ਤੜਫਦੇ ਰਾਤ ਕਟੀ ਕਦੇ ਪਵੇਲੰਮਾਂਕਦੇ ਉਠ ਜਾਏ
ਕਾਦਰਯਾਰ ਮੰਦਾਦੁਖ ਇਸਤ੍ਰੀਦਾਪੂਰਨ ਜੀਉਂਦਾਕਿਸੇ ਸਬਬ ਆਏ
ਲਾਮ ਲੂਤੀਆਂ ਬਹਿਨ ਨਾਦੇਂਦੀਆਂਨੀਲ ਫਾਂਨਾਲਮੁਲਕਵੈਰਾਨਕੀਤੇ
ਮੁਢੋਂ ਲਗਏਹ ਹੁੰਦੀਆਂਆਈਆਂਨੇਅਰੇਕਈਆਂਨੇ ਲਖਬਿਆਨ ਕੀਤੇ
ਪੂਰਨ ਭਗਤ ਵਿਚਾਰਾਸੀਕੌਣਕੋਈ ਜਿਸਦੀ ਮਾਂਨੇ ਐਡ ਤੂਫਾਨ ਕੀਤੇ

ਕਾਦਰਯਾਰ ਜਾਂ ਕਹਿਰ ਦਾ ਦਿਨ ਚੜ੍ਹਿਆ ਰਾਜੇ ਬੈਠ ਚੌਂਕੀ ਇਸ਼ਨਾਨ ਕੀਤੇ
ਅਲਫ-ਆਖਦਾ ਸਦ ਕੇ ਚੋਬਦਾਰਾਂ ਜਾਓ ਪੂਰਨ ਨੂੰ ਝੱਟ ਬੁਲਾਇਓ ਜੇ
ਝੱਟ ਲਿਆਓ ਹਜ਼ੂਰ ਨ ਦੇਰ ਲਾਓ ਸੱਦ ਨਾਲ ਵਜ਼ੀਰ ਲਿਆਇਓ ਜੇ
ਦੇਂਦਾ ਗਾਲੀਆਂ ਦੋਵਾਂ ਨੂੰ ਕਰੋ ਹਾਜਰ ਕਿਸੇ ਹੀਲੜੇ ਛੱਡਣਾ ਆਇਓ ਜੇ
ਕਾਦਰਯਾਰ ਜੇ ਪੁਛੇਗਾ ਕੰਮ ਕੋਈ ਰਾਜੇ ਸਦਿਆ ਇਹ ਬਤਾਇਓ ਜੇ
ਪੇ-ਯਾਦ ਕੀਤਾ ਰਾਜੇ ਬਾਪ ਤੈਨੂੰ ਹੱਥ ਬੰਨ੍ਹ ਕੇ ਆਖਿਆ ਚੋਬਦਾਰਾਂ
ਪੂਰਨ ਗਲ ਸੁਣੀ ਦਿਲੋਂ ਸਮਝ ਗਿਆ ਜੜ੍ਹੀ ਗਾਓ ਦੀਸੀ ਕਲ ਮਾਂਓ ਵਾਰਾਂ
ਜੇਹੜੀ ਗਲ ਨੂੰ ਸਹਿਆ ਬਾਪ ਮੈਨੂੰ ਰਾਗ ਵਜਿਆ ਤੇ ਬੁਝ ਰਾਈਆਂ ਤਾਰਾਂ
ਕਾਦਰਯਾਰ ਮੀਆਂ ਪੂਰਨ ਉਠ ਤੁਰਿਆ ਆਨ ਕੀਤੀ ਬਾਪ ਨੂੰ ਨਮਸਕਾਰਾਂ

ਦੂਸਰੀ ਸਿਹਰਫੀ

ਅਲਫ-ਆਖਾ ਪੂਰਨਾ ਕਹਿਰਾ ਰਾਜਾ ਬੱਚਾ ਨਿਜ ਤੂੰ ਜੰਮਿਓਂ ਜਾਇਓਂ ਓਇ
ਜਮੈਂ ਜਾਣਦਾ ਮਾਰਦਾ ਤਦੋ ਤੈਨੂੰ ਜਦੋਂ ਪੌਲਰੀ ਪਾਲਣਾ ਪਾਇਓਂ ਓਇ
ਸੀਨੇ ਲਾਇ ਰਿਹਾ ਈ ਪੂਰਨਾ ਦਾਗ ਮੇਰੇ ਕਹੋ ਵਾਰ ਕੁਵਲੜੇ ਜਾਇਓਂ ਓਇ
ਕਾਦਰਯਾਰ ਰਾਜਾ ਸਲਵਾਨ ਆਖੇ ਘਰ ਕੀਕਰ ਤੂੰ ਤਕਰ ਆਇਓਂ ਓਇ
ਬੇ ਬਹੁਤ ਹੋਇਆ ਕਹਿਰਵਾਨ ਰਾਜਾ ਰਤੋ ਰੱਤ ਚਮਕੇ ਮਥਾ ਵਾਂਗ ਖੂੰਨੀ
ਆਖੇ ਦੂਰ ਹੋ ਪੁਰਨਾ ਅੱਖੀਆਂ ਤੋਂ ਲਿੰਗ ਚੀਰ ਟੰਗਾਊਂਗਾ ਚਵੀਂ ਕੰਨੀ
ਜਦੋਂ ਮੈਂ ਵਿਆਹ ਦੀ ਗਲ ਕੀਤੀ ਤਦੋ ਰੋਣ ਲਗੋ ਧਰ ਹਥ ਕੰਨੀ
ਕਾਦਰਯਾਰ ਰਾਜਾ ਸਲਵਾਨ ਆਖੇ ਅੱਜ ਕੀਤੀ ਤੂੰ ਮਾਂ ਪਸੰਦ ਵੰਨੀ
ਕਾਦਰਯਾਰ ਅਜ ਗੈਬ ਦੀ ਬੁਰੀ ਹੁੰਦੀ ਪੂਰਨ ਮਾਰਿਆ ਹੀ ਹੁੰਨਾ ਜਾਰੇ ਜਾਰੀ
ਆਖੇ ਵਸ ਨਹੀਂ ਬਾਬਲਾ ਕੁਝ ਤੇਰੇ ਮੈਨੂੰ ਮਾਰ ਰਾਜਾ ਤੇਰੀ ਮੱਤ ਹਾਰੀ
ਆਖਣ ਵਾਲਿਆਂ ਦਾ ਨਹੀਂ ਕੁਝ ਜਾਂਦਾ ਸਮਝ ਵੇਖ ਰਾਜਾ ਤੇਰੀ ਮੱਤ ਹਾਰੀ
ਕਾਦਰਯਾਰ ਜੇ ਕੋਈ ਗਵਾਹ ਹੁੰਦਾ ਕਹਿੰਦਾ ਦੱਲ ਹਕੀਕਤ ਅਜ ਸਾਰੀ
ਸੇ-ਸਾਬਤੀ ਬਾਬਲਾਂ ਦੇਖ ਮੇਰੀ ਇਕ ਤੇਲ ਦਾ ਪੂਰ ਕੜਾਹਿਆ ਤਾਓ
ਤੇਲ ਤਪੇ ਜਾਂ ਅੱਗ ਦੇ ਵਾਂਗ ਹੋਵੇ ਇਕ ਹਥ ਮੇਰਾ ਉਹਦੇ ਵਿਚ ਪਾਓ
ਸੱਚ ਨਿਤਾਰੇ ਸਚਿਆਂ ਝੂਠਿਆਂ ਦਾ ਵੇਖ ਐਬ ਹੋਈ ਮੇਰੇ ਨਾਮ ਲਾਓ
ਕਾਦਰਯਾਰ ਜੇ ਉਂਗਲੀ ਕੋਦਾ ਗਲ ਗੇ ਕਰੋ ਫੇਰ ਮੈਨੂੰ ਜੇੜ੍ਹੀ ਤਬਾ ਚਾਓ

ਜ਼ੀਮ-ਜੋਸ਼ ਆਇਆ ਸਲਵਾਨ ਤਾਈਂ ਉਠ ਪੂਰਨ ਨੂੰ ਚਪੇੜਾਂ ਮਾਰੇ
ਆਖੇ ਫੇਰ ਬਰਾਬਰੀ ਬੈਠਣਾ ਏਂ ਕਰੇ ਨਿਮਕ ਹਰਾਮੀਆਂ ਐਤ ਕਾਰੇ
ਅਖੀਂ ਵੇਖ ਨਿਸ਼ਾਨੀਆਂਮੈਂ ਆਇਆ ਤੇਰੇਜੀਊਂਦਾ ਪੂਰਨਭੇਦ ਸਾਰੇ
ਕਾਦਰਯਾਰ ਗੁਨਾਹਨਾ ਦੋਸ਼ਕੋਈ ਪੂਰਨਮਾਰ ਆਹੀ ਰੁਨਾਜ਼ਾਰੋ ਜ਼ਾਰੇ
ਹੇ-ਹੁਕਮ ਨਾ ਹੋਰਦਾ ਕੋਈ ਅਗੋਂ ਪਰਸਾਨ ਸਾਰਾ ਪਰਵਾਰ ਹੋਯਾ
ਥਰ ਥਰ ਕੰਬਦੇ ਰੰਗ ਮਹੱਲ ਸਭ ਕਹਿਰਵਾਨ ਜਦੋਂ ਸਰਦਾਰ ਹੋਯਾ
ਕਰੇ ਸਦਕੇ ਹੁਕਮ ਜਲਾਦੀਆਂਨੂੰ ਧੁੰਮੀ ਖਬਰ ਸ਼ਹਿਰਹੜਤਾਲ ਹੋਯਾ
ਕਾਦਰਯਾਰ ਵਜੀਰ ਨੂੰ ਦੇ ਗਾਲੀਂ ਤੇਰਾ ਅਕਲ ਕੇਹੇ ਦਰਕਾਰ ਹੋਯਾ
ਖੇ-ਖਬਰ ਹੋਈ ਰਾਣੀ ਇੱਛਰਾਂ ਨੂੰ ਜਿਸ ਜੰਮਿਆ ਪੂਰਨ ਪੁਤ ਸਾਈ
ਚੂੜਾ ਭੰਨ ਕੇ ਤੋੜ ਹਮੇਲ ਮਾਲਾ ਭਰ ਬੁਕ ਰਾਣੀ ਸਿਰ ਖਾਕ ਪਾਈਂ
ਮੰਦੇ ਘਾ ਪਿਆਰਿਆਂ ਪੁਤਰਾਂ ਦੇ ਰਾਣੀ ਭਜਕੇ ਰਾਜੇ ਦੇ ਪਾਸ ਆਈ
ਕਾਦਰਯਾਰ ਖਲੋਇਪੁਕਾਰਿਆਸੂ ਏਹਵੇਨਾਲ ਕੀ ਰਾਜਿਆਂ ਵੈਰ ਸਾਈ
ਦਾਲ-ਦੂਰਹੋ ਰਾਣੀਏਕਹੇ ਰਾਜਾ ਏਹਦੇ ਨਾਲ ਗੁਆਊਂਗੇ ਮਾਰ ਤੈਨੂੰ
ਕਹੇ ਵਾਰ ਬਦਕਾਰ ਜੰਮਿਆ ਏ ਇਸ ਜੰਮਿਆਂ ਲਾਯਾ ਹੈ ਦਾਗ਼ ਮੈਨੂੰ
ਜਿਨ੍ਹਾਂਵਿਚ ਨਾ ਸ਼ਰਮ ਹਯਾ ਹੋਵੇ ਐਸੇ ਪੁਤਤਾਂ ਜੰਮਣੇ ਫਿਰ ਕਾਹਨੂੰ
ਕਾਦਰਯਾਰ ਆਖੇ ਸਲਵਾਨ ਰਾਜਾਕਿਉਂ ਦਸਦੀਹੈਂ ਮਕਰਫਰੇਬ ਮੈਨੂੰ
ਜਾਲ-ਜਰਾ ਨਾਂਰਾਜਿਆਂਗਲਸਚੀਜਹੜੀਗਲਦਾਭਰਮਵਿਚਾਰਿਆਈ
ਕੰਹਿੰਦੀ ਇਛਰਾਂ ਕਮਲਿਆਂਹੋਸ਼ਕੀ ਜੇਐਵੇਂ ਕੂੜ ਤੁਹਮਤੇ ਮਾਰਿਆ ਈ
ਆਖੇਲਗਜ਼ਨਾਨੀਆਂ ਡਾਢੀਆਂਦੇਕਰਮਨਾਂ ਪੁਣਾਮਬਿਓ ਹਾਰਿਆ ਈ
ਕਾਦਰਯਾਰ ਰਾਜੇਸਲਵਾਨ ਅਗੇ ਰਾਣੀ ਇੱਛਰਾਂ ਏਹ ਪੁਕਾਰਿਆ ਈ
ਰੇ-ਰਿਹਾਂ ਨਾਵਰਜਿਆ ਮੂਲਰਾਜਾਓਸੇ ਵਕਤ ਜਲਾਦ ਸਦਾਉਂਦਾ ਏ
ਲਗੇ ਰੋਣ ਦੀਵਾਨ ਵਜ਼ੀਰ ਸਭੇਦਿਲ ਰਾਜੇਦੇ ਤਰਸਨਾਂ ਆਉਂਦਾ ਏ
ਏਹਦੇ ਹਥਤੇਪੈਰ ਅਜ਼ਾਦ ਕਰਨੇ ਰਾਜਾ ਆਪ ਮੂਹੋਂ ਫੁਰਮਾਉਂਦਾਂ ਏ
ਕਾਂਦਰਯਾਂਰ ਖਲੋਇਕ ਬਾਂਪਤਾਈਂ ਪੂਰਨ ਭਗਤਸਲਾਮਏ ਲਾਉਂਦਾਏ
ਜ਼ੋ-ਜੋਰ ਨ ਡਾਢਿਆਂ ਨਾਲ ਕੋਈ ਫੜ ਬੇ-ਗੁਨਾਂਹ ਮੰਗਾਇਆਂ ਏ
ਕਿਨੂੰ ਖੋਲਕੇ ਦਿਲਦਾਂ ਹਾਂਲਦਸਾਂਜੇਹੜਾ ਕਹਿਰਗੁਨਾਂਹ ਕਮਾਇਆਂਏ

ਮਾਤਾਪੂਰਨਾ ਆਪਣਿਆਂ ਤਾਲਿਆਂ ਨੂੰ ਏਹ ਲੇਖ ਅਜੀਬ ਲਿਖਾਇਆ ਮੈਂ
ਕਾਦਰਯਾਰ ਕਿਹਾ ਪੂਰਨ ਭਗਤ ਉਥੇ ਮਾਂ ਮਾਤਰੀ ਚੋਰ ਬਣਾਇਆ ਮੈਂ
ਸ਼ੀਨ-ਸਮਝ ਰਾਜੇ ਤੇਰੀ ਬੁਧ ਹਾਰੀ ਕਹਿੰਦੀ ਇਛਰਾਂ ਵਾਸਤਾ ਪਾਇਕੇ ਜੀ
ਅੰਬ ਵਢਕੇ ਅੰਬਾਂ ਨੂੰ ਵਾੜ ਦੇਵੇ ਪਛੋਤਾਏਂਗਾ ਵਕਤ ਵਿਹਾਇਕੇ ਜੀ
ਜੜਾ ਆਪਣੇ ਆਪ ਦੀਆਂ ਪੁਟਣ ਲਗੋਂ ਰਾਜਾ ਮੂਢ ਤਾਈਂ ਦੁਖੜਾ ਇਕੇ ਜੀ
ਕਾਦੂਯਾਰ ਜੇ ਪੂਰਨ ਕੋ ਮਾਰਿਓਈ ਬਾਪ ਕੌਣ ਬੁਲਾਇਗਾ ਆਇਕੇ ਜੀ
ਸ਼ੀਨ-ਸ਼ਕਲ ਨਾ ਰਾਜ ਦੀ ਨਰਮ ਹੁੰਦੀ ਕਹਿਰਵਾਨ ਹੋਯਾ ਕਹਿੰਦਾ ਨਾਲ ਗੁਸੇ
ਬਾਹਰ ਜਾਇ ਚੀਰੋ ਹਲਾਲ ਖੋਰੇ ਪਾਓ ਹੰਨ ਜਿਤਨੀ ਰਤ ਜੁਸੇ
ਏਸਦੇ ਹਥ ਬਨਾਕੇ ਵਢਿਓ ਜੇ ਵਾਂਗ ਬਕਰੇ ਇਸਦੀ ਜਾਨ ਕੁਸੇ
ਕਾਦੂਯਾਰ ਜਾਂ ਰਾਜੇ ਨੇ ਹੁਕਮ ਦਿਤਾ ਪਕੜ ਲਿਆ ਜਲਾਦਾਂ ਨੇ ਵਕਤ ਉਸੇ
ਸੁਆਦ ਸਾਹਿਬ ਨੇ ਲਿਖਿਆ ਲੇਖ ਏਵੇਂ ਪੂਰਨ ਭਗਤ ਨੂੰ ਲੈ ਜਲਾਦ ਚਲੇ
ਕੰਧਾਂ ਕਾਲੀਆਂ ਸ਼ਹਿਰ ਹੜਤਾਲ ਹੋਈ ਰੋਂਦੇ ਕੁਲ ਦੀਵਾਨ ਵਜ਼ੀਰ ਖਲੇ
ਤਦੋਂ ਗਸ਼ ਪਿਆ ਰਾਣੀ ਇੱਛਰਾਂ ਨੂੰ ਨਿਕਲ ਜਾਂਨ ਜਾਂਜੀਉ ਦੀ ਕਿਸੇ ਗਲੇ
ਕਾਂਦਰਯਾਰ ਦੋਵਾਂ ਮਾਵਾਂ ਪੁਤਰਾਂ ਕੇ ਰਾਣੀ ਮਾਰਦੀ ਜ਼ਹਿਰ ਚੜਾ ਪਲੇ
ਜ਼ੁਆਦ-ਜਾਮਨੀ ਦੇ ਛੇਆਵਣੀ ਹਾਂਲੂਣਾ ਲਿਖਕੇ ਭੇਜਿਆ ਖਤ ਚੋਰੀ
ਪੁਤ ਬਣਨ ਲਗੋਂ ਮੇਰਾ ਪੂਰਨਾ ਵੇ ਦੇਖਾ ਕਹੀ ਮੈਂ ਦਿਤੀ ਹੈ ਮਾਂ ਲੋਰੀ
ਅਜ ਹਈ ਵੇਲਾ ਆਖੇ ਲਗ ਜਾਵੇ ਏਸੇ ਵਕਤ ਛੁਡਾਵਾਂਗੀ ਨਾਲ ਜੋਰੀ
ਕਾਦਰਯਾਰ ਕਿਉਂ ਜਾਨ ਗਵਾਉਣਾ ਏਂ ਲਾਦੇ ਨੀਆਂ ਤੁਹਮਤਾਂ ਵਲ ਤੋਰੀ
ਤੋਏ-ਤਰਫ ਖੁਦਾਈ ਜਾਨ ਦੇਣੀ ਪੂਰਨ ਆਖਿਆ ਵਤਨ ਸਾਉਨਾ ਏਂ
ਖਤ ਵਾਚਕੇ ਪੂਰਨ ਨਬੁਕ ਸੁਟੀ ਕੇਹੜੀ ਗਲ ਤੇ ਧਰਮ ਗੁਆਉਨਾ ਏਂ
ਭਾਵੇਂ ਜੀਵੀਏ ਲੱਖ ਹਜ਼ਾਰ ਬਰਸਾਂ ਅਕਸਰ ਫਿਰ ਮਾਇ ਮਰ ਜਾਊਨਾ ਏਂ
ਕਾਂਦੂਯਾਰ ਅਨਹੋਨੀਆਂ ਕਰਨ ਜੇੜੇ ਅੰਤ ਫੇਰ ਓਹਨਾਂ ਪਛੋਤਾਊਨਾ ਏਂ
ਜ਼ੋਏ-ਜੁਲਮ ਕੀਤਾ ਮਾਤਾ ਮਾਤਰੇਨੀ, ਪੂਰਨ ਆਖਿਆ ਪਵੇਨਾ ਪੂਰੀ ਤੇਰੀ
ਮੰਦਾਂ ਘਾਤ ਕਮਾਇਓ ਨਾਲ ਸਾਡੇ ਧਰਮ ਹਾਰਕੇ ਤੁਧ ਜਲੀਲ ਫੇਰੀ
ਜੇਹੜੀ ਬਣੀ ਮੈਨੂੰ ਸਿਰ ਝਲਸਾਂ ਮੈਂ ਮਰ ਜਾਏਗੀ ਰੋਂਦੜੀ ਮਾਂ ਮੇਰੀ
ਕਾਦਰਯਾਰ ਜਲਾਦਾਂ ਕੋ ਕਹੇ ਪੂਰਨ ਮਿਲ ਲੈਣ ਦਿਓ ਮੈਨੂੰ ਇਕ ਵੇਰੀ

ਐਨ ਅਰਜ਼ ਕੀਤੀ ਸ਼ਰਮਾ ਰਾਜ ਕਰ ਤਰਸ ਜਲਾਦ ਖਲੋਂਵਦੇ ਨੇ
ਰਾਣੀ ਇੱਛਰਾਂ ਤੇ ਪੂਰਨ ਭਗਤ ਉਥੇ ਜਾਂਦੀ ਵਾਰੀ ਮਿਲ ਰੋਂਵਦੇ ਨੇ
ਪਾਣੀਪਾਇਕੇ ਆਹੀਂ ਵੀਨੀਰਵਾਲਾ ਦਿਲੋਂ ਹਿਰਸਜਹਾਨ ਦੀ ਧੋਂਵਦੇ ਨੇ
ਕਾਦ੍ਰਯਾਰ ਜਲਾਦ ਜਾ ਪਏ ਕਾਹਲੇ ਤੁਰਤ ਮਾ ਪੁਤ੍ਰ ਜੁਦਾ ਹੋਂਵਦੇ ਨੇ
ਗੈਮ-ਗ਼ਮ ਕੀਤਾ ਰਾਣੀ ਇੱਛਰਾਂ ਨੇ ਆਹੀ ਮਾਰਦੀ ਰਬਦੇ ਫਿਰੇ ਬੂਹੇ
ਪੁਤ੍ਰ ਪਕੜ ਬਿਗਾਨਿਆਂ ਮਾਪਿਆਂਦੇ ਪੂਰਨਭਗਤਨੂੰ ਲੈਗਏਵਿਚ ਜੂਹੇ
ਹੱਥ ਵੱਢਕੇਪੈਰ ਅਜ਼ਾਦਕੀਤੇ ਉਹਦੀ ਲੋਥ ਲਟਕਾਇਓ ਨੇਵਿਚ ਖੂਹੇ
ਕਾਦਰਯਾਰ ਆਲੂਣਾਦੇ ਮਕਰ ਵੇਖੋ ਕੇਹੜਾ ਲਾਂਵਦੀਹਾਰਸ਼ਿੰਗਾਰ ਜੂਹੇ
ਫੇ-ਫੇਰ ਖਲੋਇਕੇ ਸਿਫਤ ਕਰਦਾ ਏਹਨਾਂ ਤ੍ਰੀਮਤਾਂ ਖਾਨ ਨਿਵਾ ਦਿਤੇ
ਰਾਜੇ ਭੋਜ ਉਤੇ ਅਸਵਾਰ ਹੋਈਆਂ ਮਾਰ ਜੁੱਤੀਆਂ ਅਕਲ ਭੁਲਾ ਦਿਤੇ
ਪੂਰਨ ਭਗਤ ਵਿਚਾਰਾ ਸੀ ਕੌਣ ਕੋਈ ਯੂਸਫ ਜਹੇ ਵੀ ਕੈਦ ਕਰਾ ਦਿਤੇ
ਕਾਦਰਯਾਰ ਤ੍ਰੀਮਤਾਂ ਜਾਤ ਭੈੜੀ ਦਹਿਸਰ ਜਹੇਵੀਬਾਂ ਮਰਵਾ ਦਿਤੇ
ਕਾਫ-ਕੋਈ ਜਾਂ ਮੁਦਤਾਂਗੁਜ਼ਰ ਗਈਆਂਬਾਰਾਂਬਰਸ ਹੋਏਵਿਚ ਖੂਹੇ ਪਾਏ
ਸਾਈਂ ਕਰਮਕੀਤਾ ਬਖਸ਼ਹਾਰ ਹੋਇਆਇਕਆਣਦੋਵਿਚ ਸਬੱਬ ਲਾਏ
ਖੁਸ਼ੀਬਹੁਤਹੋਈ ਗੋਰਖਨਾਥ ਤਾਈਂ ਸਯਾਲਕੋਟਦੀ ਤਰਫਨੂੰ ਸਿਧਆਏ
ਕਾਦ੍ਰਯਾਰ ਆਖੂਹਤੇ ਕਰਨ ਡੇਰਾ ਇਕ ਸਾਧੂ ਲੈਪਾਣੀ ਨੂੰ ਡੋਲ ਜਾਏ
ਕਾਫ-ਕਰਮ ਜਦ ਬੰਦੇਦੇ ਜਾਗਦੇਨੇਰੱਬ ਆਣ ਸਬੱਬ ਬਣਾਉਂਦਾ ਏ
ਸਿਰੋਪਾ ਪਹਿਨਾਇਕੇ ਕੈਦੀਆਂ ਨੂੰ ਦੁਖ ਦੇਇਕੇ ਸੁਖ ਵਖਾਉਂਦਾ ਏ
ਰਬ ਬੇਪ੍ਰਵਾਹ ਬੇਅੰਤ ਹੈਜੀ ਉਹਦਾ ਅੰਤ ਹਿਸਾਬ ਨਾ ਆਉਂਦਾ ਏ
ਕਾਦਰਯਾਰ ਨੂੰ ਰਾਸਤੀ ਮੂਲ ਦੇਵੇ ਪੂਰਨ ਰਾਸਤੀਓਂ ਰਬ ਪਾਉਂਦਾ ਏ
ਲਾਮ ਲਜਜਾਂ ਸਾਰੇ ਵੇਹਾ ਦਿਤੀ ਥਲੇ ਪਾਣੀਦੇ ਵਲ ਧਿਆਨ ਕਰਕੇ
ਵਿਚੋਂ ਆਦਮੀਦਾ ਬੁਤ ਨਜ਼ਰ ਆਯਾਂ ਸਾਧ ਦੇਖਦਾ ਬਹੁਤ ਨਜ਼ੀਰ ਕਰਕੇ
ਖਾਂਧਾ ਖੌਫ ਤੇਸੁਧਨਾ ਰਹੀ ਕਾਈ ਭੱਜਾ ਉਠ ਫਕੀਰਾ ਦੇ ਵਲ ਕਰਕੇ
ਕਾਦਰਯਾਰ ਆਖਦਾ ਗੁਰਾਂਤਾਈਂ ਹੁਣ ਜੀਂਵਿਆਂਜੇ ਮੈਂਤਾਂਅਜ ਮਰਕੇ
ਮੀਮ-ਮੈਂ ਜਦੋਂ ਗੁਰੂ ਜੀ ਵਿਚ ਖੂਹੇ ਪਾਣੀ ਦੇ ਵੱਲ ਧਿਆਨ ਪਾਯਾ
ਹੋਯਾ ਵੇਖ ਹੈਰਾਨ ਅਸਚਰਜ ਹੁੰਦੇ ਵਿਚੋਂ ਆਦਮੀਦਾ ਬੁਤ ਨਜ਼ਰ ਆਯਾ

ਕਰੀਏ ਕਰਮਤਾਂਚਲਕੇ ਆਪਵੇਖੋ ਕੋਈ ਆਦਮੀ ਜਾਂਜਿੰਨ ਭੂਤ ਸਾਯਾ
ਕਾਦਰਯਾਰ ਅਸਚਰਜਦੀ ਗਲ ਸੁਣਕੇ ਝੂੰਡ ਫਕੀਰਾਂ ਲੈ ਨਾਥ ਧਾਯਾ
ਨੂੰਨ-ਨਾਲ ਦੇ ਸਾਧ ਖਾਮੋਸ਼ ਹੋਏ ਨਾਥ ਪੁਛਦਾ ਆਂਪ ਖਲੋਇਕੇ ਜੀ
ਕੌਣ ਹੈਂ ਤੂ ਕੀ ਹੈ ਨਾਮ ਤੇਰਾ ਗੁਰੂ ਪੁਛਦਾ ਕਾਹਲਿਆ ਹੋਇਕੇ ਜੀ
ਬਾਰੀਂ ਵਰੀਂ ਲਗਾਮਥੇ ਆਦਮੀਦੇਪੂਰਨ ਬੋਲਿਆ ਸੀ ਅਗੋਂ ਰੋਕੇ ਜੀ
ਕਾਦਯਾਰ ਮੈਂ ਬੁਤਹਾਂ ਆਦਮੀਦਾਪੂਰਨ ਬੋਲਿਆ ਸੀਅਗੋਂ ਰੋਕੇ ਜੀ
ਵਾਓ-ਵਾਸਤਾ ਪਾਕੇ ਕਹੇ ਪੂਰਨ ਮੰਨੋਂ ਸਾਈਂ ਦੇ ਨਾਮ ਸਵਾਲ ਮੇਰਾ
ਅਹਿਲ ਤਰਸਹੋਸਾਈਂਦੇਰੂਪ ਤੁਸੀਂ ਬਾਹਰ ਕਢਕੇ ਪੁਛਲੌ ਹਾਲ ਮੇਰਾ
ਜੋਵਰਤੀ ਹੈਆਖ ਸੁਨਾਵਸਾਂ ਮੈਂ ਜਿਸ ਕਾਰਨ ਹੋਯਾ ਇਹ ਹਾਲ ਮੇਰਾ
ਕਾਦਰਯਾਰ ਲੇਖੰਵਿਚ ਇਕ ਨਾਵਾਂ ਸੋਈ ਦਸਦਿਓ ਗੈਰ ਸਾਲ ਮੇਰਾ
ਹੇ-ਹਸਕੇ ਨਾਥ ਨੇ ਹੁਕਮ ਕੀਤਾ ਵਹਿੰਗੀ ਤੁਰਤ ਬਹਾਂਵਦੇ ਇੰਨ ਵੇਲੇ
ਪੂਰਨ ਬਾਹਰ ਆਯਾ ਗੁਰਾਂਲੋਥ ਡਿਠੀ ਜਿਵੇਂ ਘਾਲ ਕੀਤਾਵਿਚ ਬੇਲੇ
ਸੋਹਣੀ ਸੂਰਤਦੇਵਿਚ ਨ ਫਰਕ ਕੋਈ ਸਿਰ ਫੇਰਿਆ ਗੁਰਾਂਨੇ ਓਸ ਵੇਲੇ
ਕਾਦਰਯਰ ਭਗਵਾਨ ਨੂੰ ਯਾਦ ਕਰਦਾ ਸਾਈਂਹੈਜੇ ਏਸਦੇ ਜ਼ਖਮ ਮੇਲੇ
ਲਾਮ ਲੋਥ ਚੁਕਾਂਕੇ ਗੁਰਾਂਓਥੋਂ ਪੂਰਨ ਭਗਤ ਨੂੰ ਆਂਦਾ ਨੇ ਵਿਚ ਡੇਰੇ
ਬੈਠੇ ਨਾਲਤਾਕੀਦ ਦੇਪੁਛਦੇਨੇ ਕੇਹੜੇ ਸ਼ਹਿਰ ਮੇ ਲੜਕਿਆ ਘਰ ਤੇਰੇ
ਕੀਹ ਨਾਮਤੇਰਾਕਿਸਦਾ ਪੁਤਹੈਂ ਤੂੰਕਿਸ ਖੂਹ ਪਾਇਆ ਵਢਹਥ ਤੇਰੇ
ਕਾਦਰਯਾਰ ਪੂਰਨ ਕਹਿੰਦਾਗੁਰਾਂਤਾਈਂ ਰੱਬਜਾਣਦਾਜੋਵਰਤੀਨਾਲਮੇਰੇ
ਅਲਫ-ਆਖਦਾਸ਼ੈਹਰਉਜੈਨ ਮੇਰਾ ਰਾਜਾ ਬਿਕ੍ਰਮਾਜੀਤਦੀ ਵਲਹੈ ਜੀ
ਏਸਮੁਲਕਆਯਾਸਾਡਾ ਬਾਪਦਾਦਾ ਸਯਾਲਕੋਟਬੈਠਾਠਾਣਾਮੱਲ ਹੈਜੀ
ਪੂਰਨਨਾਮ ਤੇਪੁਤ ਸਲਵਾਨ ਦਾ ਮੈਂਜਿਸ ਵਢਸੁਟਿਆ ਡੱਲ ਹੈ ਜੀ
ਕਾਦਰਯਾਰ ਜੇਆਪਣਾ ਆਪਦਸੋਅਗੋਂ ਤਦੇਮੈਂ ਫੋਲਦਾ ਗੱਲ ਹੈ ਜੀ
ਯੇ-ਯਾਦ ਕਰ ਚੇਲੜਾ ਕਹੇ ਅਗੋਂ ਗੁਰੂ ਨਾਥ ਹੈ ਰੱਬ ਦਾ ਸੰਤ ਭਾਰਾ
ਕੁਝ ਮੰਗਲੈ ਬੇਪ੍ਰਾਨਿਆਂ ਓਇ ਟਿਲੇਵਾਲਾ ਹੈ ਸਾਈਂ ਦਾ ਸੰਤ ਭਾਰਾਂ
ਏਹਦਾ ਜੋਗ ਦਰਗਾਹਮਨਜ਼ੂਰ ਹੋਇਆਮੱਥਾਟੇਕਦਾਕੁਲਜਹਾਨਸਾਰਾ
ਕਾਦਰਯਾਂਰ ਫਕੀਰਾਂਦੀ ਗਲ ਸੁਣਦੇ ਪਵੇ ਪੈਰੀਂ ਹੋਵੇ ਮਿੰਨਤ ਦਾਰਾ



## ਤੀਸਰੀ ਸਿਹਰਫੀ

ਅਲਫ-ਆਖਦਾ ਪੂਰਨਗੁਰੂਤਾਈਂ ਕਿੱਸਾ ਦਰਦਫਿਰਾਕਦਾ ਖੋਲਕੇ ਜੀ
ਨੇਕੀ ਮਾਊਂ ਤੇ ਬਾਪਦੀ ਯਾਦ ਕਰਕੇ ਸਭਗੁਰਾਂ ਨੂੰ ਦਸਦਾ ਫੋਲਕੇ ਜੀ
ਗੁਰੂਨਾਥ ਸੁਣਕੇਉਸਦੇ ਦਰਦ ਰੋਯਾ ਹੰਝੂ ਖੂਨਦੇ ਅੱਖੀਓਂ ਡੋਲਕੇ ਜੀ
ਕਾਦਰਯਾਰ ਸੁਣਾਉਗੱਲ ਸਾਰੀਹਾਲ ਵਰਤਿਆ ਮੁਖਥੀਂ ਬੋਲਕੇ ਜੀ
ਬੇ-ਬਹੁਤ ਸਾ ਲਾਜਲਾ ਜੰਮਿਆਂ ਮੈਂ ਘਤ ਧੌਲਰੀਂ ਪਾਲਿਆਂ ਬਾਪ ਮੈਨੂੰ
ਬਹਰੀਵਰੀਂ ਮੈਂ ਨਾਥਜੀ ਬਾਹਰਆ ਯਾਬਾਪ ਹੁਕਮਕੀਤਾਜਦੋਂ ਆਪ ਮੈਨੂੰ
ਲਗੇਸਦਕੇ ਕਰਨਵਿਆਹਮੇਰਾ ਸੁਣਕੇ ਚੜ੍ਹ ਆਸੀ ਗਮਦਾ ਤਾਪ ਮੈਨੂੰ
ਕਾਦਰਯਾਰ ਮੈਂ ਆਖਿਆਂ ਬਾਪਤਾਈਂ ਨਹੀਂ ਭਾਂਵਦਾ ਇਹ ਸਰਾਪ ਮੈਨੂੰ
ਤੇ-ਤੱਕ ਡਿਗਾਂ ਵਲ ਮੇਰੀ ਦਿਲੋਂ ਸਮਝਿਆ ਮੈਂ ਹੋਈ ਕੇਹਰਵਾਨੀ
ਫੇਰ ਰਬ ਕਰਾਣਾ ਤੇ ਆਖਿਓ ਸੂ ਕਰਹੁਕਮ ਜ਼ਬਾਨ ਥੀਂ ਮੇਹਰਬਾਨੀ
ਜਾ ਪੂਰਨ ਮਾਵਾਂ ਨੂੰ ਟੇਕ ਮਥਾ ਕਰ ਸਮਝਣਾਂ ਨਾਥ ਜੀ ਹੋਸ਼ ਦਾਨੀ
ਕਾਦਰਯਾਰ ਮੈਂ ਜਾਂ ਮਹਲ ਵੜਿਆ ਦੇਖ ਹੋਯਾਸੀ ਲੂਣਾ ਦਾ ਸਿਦਕ ਫਾਨੀ

ਸੇ-ਸਾਬਤੀ ਵਿਚ ਨਾ ਰਹੀ ਓਹਦੇ ਮੈਨੂੰ ਪਕੜਕੇ ਪਾਸ ਬਹਾਨ ਲਗੀ
ਜਰਾਨਾਥਜੀ ਗਲਨੂੰਸਮਝਣਾਂਜੇਪਾੜਾਜਿਮੀਂਅਸਮਾਨਦਾ ਪਾਨਲਗੀ
ਕੰਨੀਖਿਚਕੇ ਅੰਦਰੋਂ ਬਾਹਰਆਂਯਾਜਦੋਂ ਡਿੱਠ ਮੈਂ ਧਰਮ ਗਵਾਨ ਲਗੀ
ਕਾਦਰਯਾਰ ਜਾਂਰਾਤਨੂੰਆਂਯਾਂ ਰਾਜਾ ਉਹਨੂੰ ਨਾਲਸਾਂਸ ਮਸਾਨ ਲੱਗੀ
ਜੀਮ-ਜਦੋਂ ਸੁਣੀ ਰਾਜੇ ਗੱਲ ਮੇਰੀ ਓਸੇ ਵਕਤ ਮੈਨੂੰ ਸਦਵਾਇਕੇ ਜੀ
ਕਹਿਰਵਾਨ ਹੋਯਾ ਬਾਪਓਸੇ ਵੇਲੇਧਪਾਂ ਮਾਰਿਆ ਕੋਲ ਬਹਾਇਕੇ ਜੀ
ਓਸੇ ਵਕਤਜਲਾਦਾਂਕੇ ਆਖਯਾਸੂ ਖੂਹਵਿਚ ਪਾਓਇਹਨੂੰ ਜਾਇਕੇ ਜੀ
ਕਾਦੁਯਾਰ ਮੈਨੂੰ ਏਸ ਅੰਦਰ ਕਰ ਗਏ ਦਾਖਲ ਇਥੇ ਆਇਕੇ ਜੀ
ਹੇ-ਹਾਲ ਸੁਣ ਕੇ ਗੁਰਾਂ ਤਾਈਂ ਕਹਿੰਦਾਂ ਫਰਤਿਆਂ ਇਹ ਨਜ਼ੂਲ ਮੈਨੂੰ
ਮੇਰੇ ਮਾਂ ਤੇ ਬਾਪ ਦੇ ਵਸ ਨਾਹੀਂ ਇਹ ਰੱਬ ਵਿਖਾਏ ਮਚੂਲ ਮੈਨੂੰ
ਕਰਮ ਕਰੋ ਭਗਵਾਨ ਦੇ ਵਾਸਤੇ ਜੀ ਹੋਵਣ ਨੈਣ ਪਰਾਣ ਵਸੂਲ ਮੈਨੂੰ
ਕਾਦਰਯਾਰ ਪੁਕਾਰਦਾ ਗੁਰਾਂਤਾਈਂ ਪਿਛਾ ਦੇ ਨ ਜਾਵਣਾ ਮੂਲ ਮੈਨੂੰ
ਖੇ-ਖੁਸ਼ੀ ਹੋਈ ਗੋਰਖ ਨਾਥ ਤਾਈਂ ਜਲ ਪਾਕੇ ਨੂਰ ਦਾ ਤੁਰਤ ਸੀਤਾ
ਹਥੀਂ ਅਪਨੇ ਓਸਦੇ ਮੁਖ ਪਾਤਾ ਪੜਦੇ ਖੁਲ ਗਏ ਜਦੋਂ ਘੁਟ ਪੀਤਾ
ਗੁਰੂ ਨਾਥ ਹੋਰਾਂ ਉਤੇਪਾ ਪੜਦਾਪੂਰਨ ਭਗਤਤਾਈਂ ਸਾਵਧਾਨ ਕੀਤਾ
ਕਾਂਦੁਯਾਰ ਆਖੇਪੂਰਨ ਭਗਤ ਤਾਈਂ ਬਚਾ ਦੁਖਤੇਰਾ ਰਬਦੂਰ ਕੀਤਾ
ਦਾਲ-ਦੇਣ ਲਗਰੁਖਸਤ ਉਸਵੇਲੇਨਾਥ ਆਖਿਆਂ ਬਚਾਮੁਲਕ ਜਾਂਓ
ਦੇਖ ਮਾਂ ਤੇ ਬਾਪ ਨੂੰ ਠੰਡ ਪਵੇ ਦੁਖ ਟੁਟਿਆਂ ਜਾਇਕੇ ਸੁਖ ਪਾਓ
ਪੂਰਨ ਆਖਿਆ ਬਹਿਸਾਬ ਗਲਾਂ ਕੰਨ ਪਾਂਟ ਮੇਰੇ ਅੰਗ ਖਾਕ ਲਾਓ
ਕਾਦਰਯਾਰ ਪੁਕਾਂਰਦਾਨਥ ਤਾਈਂ ਮੇਹਰਬਾਨਗੀ ਦੇਘਰਵਿਚ ਆਓ
ਜਾਲ-ਜ਼ਰਾ ਪਵੇ ਖਿਆਲ ਮੇਰੇ ਗੁਰੂ ਆਖਦਾ ਜੋਗ ਕਮੌਣ ਔਖਾ
ਫਾਕਾ ਫਿਕਰਤੇ ਸਬਰਕਬੂਲਕਰਨਾਦੁਨੀਆਂਛਡਣੀਤੇਮਰਜਾਣ ਔਖਾ
ਨਾਂਲੇ ਕਾਮ ਕ੍ਰੋਧ ਨੂੰਦੂਰ ਕਰਨਾ ਮਨਦੀ ਹਿਰਸ ਤਰੋੜਨਾ ਬਾਣ ਔਖਾ
ਕਾਦਰਯਾਰ ਕਿਹਾਪੂਰਨਭਗਤਤਾਈਂ ਏਸਰਾਂਹਦਾਮਕਸਦਪਾਨ ਔਖਾ
ਰੇ-ਰੋਇਕੇ ਪੂਰਨ ਨੇ ਹਥ ਜੋੜ ਲੜ ਛੋੜ ਤੇਰਾ ਕਿਥੇ ਜਾਵਸਾਂ ਮੈਂ
ਫਾਕਾ ਫਿਕਰਤੇ ਸਿਦਕਕਬੂਲ ਕਰਕੇਤੇਰਾਹੁਕਮ ਬਜਾਇ ਲਿਆਸਾਂਮੈਂ

ਕਰੇ ਕਰਮ ਤੇ ਸੀਸ ਹੱਥ ਰਖੇ ਖਿਦਮਤਗਾਰ ਗੁਲਾਮ ਕਹਾਵਸਾਂ ਮੈਂ
ਕਾਦਰਯਾਰ ਤਵਾਜਿਆਂਹੋਰਜੇਹੜੀ ਨੀਅਤਸਾਬਤੀਨਾਲਕਮਾਵਸਾਂਮੈਂ
ਜੇ-ਜਾਰ ਬੇਜਾਰ ਹੋ ਨਾਥਅਗੇ ਪੂਰਨ ਭਗਤ ਅਸੀਸ ਨਿਵਾਉਂਦਾ ਜੇ
ਗੁਰੂ ਇਕ ਸਰੀਰਤੋਂ ਜ਼ੁਲਫ ਕਤਰੀ ਕੰਨਪਾੜਕੇ ਮੁੰਦਰਾਂ ਪਾਉਂਦਾ ਜੇ
ਗੇਰੀਦਾਰ ਪੁਸ਼ਾਕੀਆਂਖੋਲ ਬੁਚਕਾਂਹਥੀਂ ਆਪਣੀਨਾਥਪਹਿਨਾਉਂਦਾਜੇ
ਕਾਦਰਯਾਰ ਗੁਰੂ ਸਵਾ ਲੱਖਵਿਚੋਂ ਪੂਰਨਭਗਤ ਮਹੰਤ ਬਨਾਉਂਦਾ ਜੇ
ਸੀਨ ਸੁਣੋਲੋਕ ਕਿਸੇ ਆਸ਼ਕਾਂ ਦੇ ਜਿਨ੍ਹਾਂ ਰੱਬਦੇ ਨਾਮਤੋਂ ਜਾਨ ਵਾਰੀ
ਓਹਨਾਂ ਮੌਤਦਾਜਾਂਮ ਕਬੂਲਕੀਤਾ ਪਰ ਸਾਬਤੀ ਦਿਲੋਂ ਨ ਮੂਲ ਹਾਰੀ
ਰੱਬ ਜਦ ਕਰ ਓਹਨਾਂ ਨੂੰ ਬਖਸ਼ਦਾ ਏ ਦੁਖ ਦੇਕੇ ਸੁਖਦੀ ਕਰੇ ਕਾਰੀ
ਕਾਦਰਯਾਰ ਜੇ ਉਸਦੇ ਹੋ ਰਹੀਏ ਸ਼ਰਮ ਪੈਂਦੀਏ ਉਸਨੂੰ ਬੜੀ ਭਾਰੀ
ਸ਼ੀਨ-ਸ਼ੈਹਰ ਰਾਣੀ ਸੁੰਦਰਾਂ ਦੇ ਪੂਰਨ ਚਲਿਆ ਖਾਕ ਲਗਾਇਕੇ ਜੀ
ਕਹਿਆਂ ਜੋਗੀਆਂ ਪੂਰਨਾਅੱਜ ਜੇਤੂੰ ਆਵੇਂ ਮੁੰਦ੍ਰਾਂ ਤੋਂ ਫਤਹ ਪਾਕੇ ਜੀ
ਅਗੇ ਕਈ ਜੋਗੀ ਓਥੇ ਹੋ ਆਏ ਮਹਲਾਂ ਹੇਠ ਅਲਖ ਜਗਾਇਕੇ ਜੀ
ਕਾਦਰਯਾਰ ਤੇਰੀ ਸਾਨੂੰ ਖਬਰਨਾਹੀ ਰੁਦੂਕਰੇ ਜੋ ਓਸਨੂੰ ਜਾਇਕੇ ਜੀ
ਸਵਾਦਸਹਿ ਬਦਨਾਮਧਿਆਕੇਜੀਪੂਰਨਆਖਯਾਹੁਕਮਦੀਢਿਲਕੋਈ
ਗੁਰੂ ਨਾਥ ਫੜਾਇਕੇਹਥ ਤੂੰਬਾਥਾਪੀ ਪੁਸ਼ਤ ਪਨਾਹਦੀ ਮਗਰਲਾਈ
ਨਾਥ ਆਖਿਆ ਏਹ ਹੈਮਤ ਸਾਂਡੀ ਹਰ ਕਿਸੇ ਨੂੰ ਜਾਂਨਣਾ ਭੈਣ ਮਾਈ
ਕਾਂਦਰਯਾਰ ਸਮ ਲਮੁਲਕਫਿਰਨਾਂ ਮਤਾਂਦਾਰੀ ਫਕੀਰੀਨੂੰਲਗ ਜਾਈਂ
ਜ਼ਵਾਦ-ਜ਼ਰੂਰਤ ਜੇਦੁਨੀਆਂਦੀ ਹੁੰਦੀਕਾਨੂੰਆਪਣਾਆਪਰੁੜ੍ਹਾਉਂਦਾਮੈਂ
ਤਦੋਂ ਲੂਣਾਂ ਦਾ ਆਖਿਆ ਮੰਨ ਲੈਂਦਾ ਖੂਹ ਪੈ ਕਿਉਂ ਵਢਾਉਂਦਾ ਮੈਂ
ਹੁਣਫੇਰ ਤੁਸੀਂ ਮੈਨੂੰਘਲ ਰਹੇਖੋਟਾ ਹੁੰਦਾ ਜਾਂ ਮੁਲਕ ਟੁਰ ਜਾਉਂਦਾ ਮੈਂ
ਕਾਦਰਯਾਰ ਜੇਖੁਸੀਦੀਲੋੜ ਹੁੰਦੀ ਘਰ ਕਈਵਿਆਹ ਕਰਾਉਂਦਾ ਮੈਂ
ਤੋਇ-ਤਾਲਿਆ ਮੰਦਫਕੀਰਪੂਰਨ ਪਹਿਲੇਰੋਜ਼ ਗਾਇਨਨੂੰ ਚਲਿਆ ਏ
ਸ਼ਹਿਰ ਜਾ ਵੜਿਆਰਾਣੀ ਸੁੰਦਰਾਂਕੇ ਬੂਹਾ ਜਾ ਮਹੱਲ ਦਾ ਮਲਿਆ ਏ
ਓਥੇ ਮੁਖਥੀਂ ਇਕਅਵਾਜ਼ ਕੀਤੀ ਰਾਣੀ ਖੈਰ ਗੋਲੀ ਹਥ ਘਲਿਆ ਏ
ਕਾਦਰਯਾਰ ਗੁਲਾਮ ਬੇਤਾਬ ਹੋਈ ਸੂਰਤ ਵੇਖ ਸੀਨਾ ਥਰਥਲਿਆ ਏ

ਜ਼ੋਇ-ਜਾਹਰਾ ਗੋਲੀ ਕੋ ਕਹੇ ਪੂਰਨ ਜਾਹ ਘਲਤੂੰ ਰਾਣੀਨੂੰ ਖੈਰ ਪਾਏ
ਅਸਾਂ ਖੈਰਲੈਣਾਰਾਣੀ ਸੁੰਦਰਾਂ ਤੋਂਤੁਸਾਂ ਗੋਲੀਆਂ ਤੋਂਨਹੀਂ ਲੈਣ ਆਏ
ਪੂਰਨ ਅਗੋਨਾਗੋਲੀਨੇ ਉਜਰਕੀਤਾਪਿਛਾ ਪੂੱਠੇ ਰਾਣੀ ਦੇਪਾਸ ਆਏ
ਕਾਦ੍ਰਯਾਰਗੋਲੀ ਰਾਣੀ ਸੁੰਦਰਾਂਦੇ ਪਾਸ ਜਾਇਤਾਨਾ ਸੀਨੇ ਵਿਚ ਲਾਏ
ਐਨ-ਅਰਜ਼ਮੇਰੀਸੁਣਕਹਗੋਲੀ ਵਡਾ ਸੂਰਤਦਾ ਕਰਨੀਏਮਾਣ ਰਾਣੀ
ਇਕ ਆਂਯਾ ਹੈ ਜ ਫਕੀਰ ਕੋਈ ਵੇਖ ਹੋਈ ਹਾਂ ਮੈਂ ਹੈਰਾਨ ਰਾਣੀ
ਤੇਰੇ ਨਾਲੋਂਵਧੀਕ ਲੱਖ ਹਿਸੇ ਭਾਵੇਂਗੈਰਤ ਤੂੰਦਿਲ ਵਿਚਜਾਨ ਰਾਣੀ
ਕਾਂਦਰਯਾਰ ਮੈਥੋਂਨਹੀਂ ਖੈਰ ਲੈਂਦਾ ਤੇਰੇ ਦਖਣ ਨੂੰ ਟਲਾ ਆਨ ਰਾਣੀ
ਗੈਨ-ਗੁਸਾਂ ਆਯਾ ਰਾਣੀਸੁੰਦਰਾਂ ਨੂੰਤਾਂਕੀ ਖੋਲ ਝਰੋਖੇਦੇ ਵਿਚ ਆਂਈ
ਕਰਨਜ਼ੀਰ ਫਕੀਰਦੇਵਲਡਿਠਾਸੂਰਤਦੇਖਦਿਆਂਹੀਦਿਲ ਰਸ਼ਕ ਖਾਈ
ਕਰੋ ਗੋਲੀਏ ਸਦ ਲਿਆ ਇਹਨੂੰ ਏਹਦੀ ਸ਼ਕਲਕੇਹੀ ਮੇਰੇਮਨ ਭਾਈ
ਕਾਂਦਰਯਾਰਆਖੇਜੋਗੀਆਂਆਈਅੰਦ੍ਰ ਰਾਣੀਸੁੰਦਰਾਂਦੇਮਨ ਮੇਹਰਆਈ
ਫੇ-ਫੇਰ ਕਿਹਾਪੂਰਨ ਭਗਤਅਗੋਂ ਅੰਦਰ ਜਾਨਾ ਫਕੀਰਾਂ ਦਾਕੰਮ ਨਾਂਹੀਂ
ਬਾਹਰਆਇਕੇ ਰਾਣੀਏਖੈਰਪਾਕੇਅਸਾਂ ਫਕੀਰਾਂਤੋਂ ਛੁਪਨਾਧ੍ਰਮ ਨਾਂਹੀਂ
ਅਸੀਂ ਆਇਤੇ ਲਭ ਦੀਦਾਰ ਕੋ ਕੋਈ ਹੋਰ ਸਾਂਡੇ ਮਨ ਭਰਮ ਨਾਂਹੀਂ
ਕਾਦ੍ਰਯਾਰ ਅਸੀਲਾਂਦੇ ਅਸੀਂ ਜਾਕੇ ਕੋਈਜਾਤ ਕੁਜਾਤ ਬੇਸ਼ਰਮ ਨਹੀਂ
ਕਾਫ-ਕਲਫ ਸੰਦੂਕ ਖੋਲ ਰਾਣੀ ਮੋਹਰਾਂ ਕਢ ਲਿਆਕੇ ਢੇਰ ਕਰਦੀ
ਹੀਰੇ ਲਾਲ ਜਵਾਹਰ ਤੇ ਮੋਤੀਬਾਲ਼ੀ ਆਪ ਲਿਆਉਂਦੀ ਪੂਰ ਜ਼ਰਦੀ
ਰਾਣੀ ਸੁੰਦਰਾਂ ਮੁਖਤੋਂਲਾਹ ਪੜਦਾ ਹੱਥ ਬੰਨਕੇ ਪੈਰਾਂਤੇ ਸੀਸ ਧਰਦੀ
ਕਾਦਰਯਾਰ ਪਰ ਫੇਰਵੀ ਆਵਣਾ ਜੇਹੋ ਜਹਾਂਗੀ ਮੈਂ ਗੁਲਾਮ ਬਰਦੀ
ਕਾਫ-ਕਰਮ ਕਰਕੇ ਚਲੋ ਘਰ ਮੇਰੇ ਹੱਥ ਬੰਨਕੇ ਅਰਜ਼ ਸੁਨਾਉਨੀ ਹਾਂ
ਕਰਾਂ ਟਹਿਲ ਤਵਾਜਿਆਂ ਰੀਝਮੈਨੂੰਭੋਜਨ ਪਾਓਤਾਂਤੁਰਤਪਕਾਉਨੀਹਾਂ
ਅੰਦਰ ਚਲਕੇ ਰੰਗ ਮਹੱਲ ਵੇਖੋ ਖੂਬ ਫਰਸ਼ ਫਰੂਸ਼ ਵਛਾਉਨੀ ਹਾਂ
ਕਾਦਰਯਾਰ ਰਾਣੀ ਖੜੀਹੱਥ ਜੋੜੇਘਰ ਆਓਤਾਂ ਜੋਉਨਾਪਾਉਨੀ ਹਾਂ
ਲਾਮ-ਲਿਆਂਦੇ ਭਿਛਿਆਕਹੇ ਪੂਰਨ ਅੰਦਰ ਵਾੜ ਨਾਂਘਨਾਦੇਰ ਸਾਂਨੂੰ
ਅਗੇ ਇਕਫਾਹੀ ਵਿਚੋਂ ਨਿਕਲੇ ਹਾਂ ਕੋਈਪਾ ਨਾਹੀਂ ਕਿਸਾਂ ਹੋਰ ਸਾਂਨੂੰ

ਮਹਿਲਾਂ ਵਿਚ ਸੁਹਾਂਵਦੇ ਤੁਸੀਂ ਰਾਜੇ ਅਸੀਂ ਚਲਦੇ ਭਲੇ ਹਾਂ ਟੋਰ ਸਾਨੂੰ
ਕਾਦਰਯਾਰ ਸਾਡਾ ਗੁਰੂ ਖਫਾ ਹੋ ਦਾਸਦਾ ਪਹਿਰ ਦੇ ਹੁਕਮ ਦਾ ਜ਼ੋਰ ਸਾਨੂੰ
ਮੀਮ-ਮਿੰਨਤਾਂ ਭੀ ਕਰ ਰਹੀ ਰਾਣੀ ਪੂਰਨ ਲੈ ਭਿਛਿਆ ਗੁਰਾਂ ਪਾਸ ਜਾਏ
ਹਥ ਬੰਨ੍ਹ ਕੇ ਤੇ ਗੁਰੂ ਨਾਥ ਅਗੇ ਤੂੰਬਾ ਸਾਹਮਣੇ ਜਾਇਕੇ ਰਖਿਆ ਈ
ਨਾਥ ਵੇਖ ਹੈਰਾਨ ਅਸਚਰਜ ਹੋਯਾ ਹੀਰੇ ਲਾਲ ਜਵਾਹਰ ਨੇ ਕਿਸ ਪਾਏ
ਕਾਦਰਯਾਰ ਆਖੇ ਰਾਣੀ ਸੁੰਦਰਾਂ ਨੇ ਇਹ ਖੈਰ ਤੁਸਾਂ ਵਲ ਘਲਿਆ ਈ
ਨੂਨ-ਨਾਹੀਂ ਇਹ ਦੌਲਤਾਂ ਕੰਮ ਸਾਡੇ ਗੁਰਾਂ ਆਖਿਆ ਮੋੜਕੇ ਆ ਪੂਤਾ
ਇਹ ਲੈਣਾ ਫਕੀਰਾਂ ਦਾ ਕੰਮ ਨਾਹੀਂ ਪਕਾ ਭੋਜਨ ਮੰਗ ਲਿਆ ਪੂਤਾ
ਫਕਰ ਜੇਹੀ ਨ ਦੌਲਤ ਹੋਰ ਕੋਈ ਸਾਨੂੰ ਦਿਤੀ ਹੈ ਆਪ ਖੁਦਾ ਪੂਤਾ
ਕਾਦਰਯਾਰ ਜਵਾਹਰਾਂ ਨੂੰ ਰੋੜ ਜਾਣਾ ਦੌਲਤ ਦੁਨੀਆਂ ਦੀ ਖਾਕ ਹਵਾ ਪੂਤਾ
ਵਾਵ-ਵੇਦ ਪਿਆ ਅਗਲੇ ਦਿਨ ਪੂਰਨ ਹੀਰੇ ਮੋੜਨ ਨੂੰ ਸ਼ਹਿਰ ਵਲ ਉਤੇ
ਰਾਣੀ ਸੁੰਦਰਾਂ ਪੂਰਨ ਦੇ ਰਾਹ ਵਲੋਂ ਚੜ੍ਹ ਦੇਖਦੀ ਰੰਗ ਮਹੱਲ ਉਤੇ
ਜਾਨੀ ਜਾਨ ਦਲੀਲਾਂ ਦਾ ਆਪ ਵਾਲੀ ਪੂਰਨ ਆ ਫਿਰਿਆ ਘੜੀ ਪਲ ਉਤੇ
ਕਾਦਰਯਾਰ ਉਸ ਗਲ ਦਾ ਗਾਹਕ ਨਾਹੀ ਹੀਰਾ ਨੀਲੋ ਚਦੀ ਹੈ ਜੇੜ੍ਹੀ ਗਲ ਉਤੇ
ਹੱਸ-ਹੱਸਕੇ ਆਣ ਸਲਾਮ ਕੀਤਾ ਰਾਣੀ ਸੁੰਦਰਾਂ ਨੇ ਪੂਰਨ ਭਗਤ ਤਾਈਂ
ਪੂਰਨ ਭਗਤ ਉਲਟਾ ਕੇ ਫੇਰ ਕਰਦਾ ਮੋਤੀ ਸਾਂਭ ਰਾਣੀ ਸਾਡੇ ਕੰਮ ਨਾਹੀਂ
ਪਕੇ ਭੋਜਨ ਦੀ ਭਿਛਿਆ ਪਾ ਸਾਨੂੰ ਹਾਜ਼ਰ ਹੈ ਤਾਂ ਤੁਰਤ ਲਿਆਉ ਨਾਹੀਂ
ਕਾਦਰਯਾਰ ਮੇਰਾ ਗੁਰੂ ਖਫਾ ਹੁੰਦਾ ਕਹਿੰਦਾ ਮੋਤੀਆਂ ਵਲ ਨਾ ਚਿਤ ਨਾਹੀਂ
ਲਾਮ ਲਿਆਉਂਦੀ ਤੁਰਤ ਪਕਾ ਰਾਣੀ ਛਤੀ ਭੋਜਨ ਤਿਆਰ ਕਰਾਇਕੇ ਜੀ
ਚਲੀ ਸਿਰੀਂ ਚੁਕਾਕੇ ਗੋਲੀਆਂ ਦੇ ਆਪ ਨਜ਼ਰ ਲੈਂਦੀ ਝੋਲੀ ਪਾਇਕੇ ਜੀ
ਹੱਥ ਬੰਨ੍ਹਕੇ ਗੋਲੀਆਂ ਚਲ ਪਈਆਂ ਮੱਥਾ ਟੇਕ ਮੰਗਾਂ ਮੈਂ ਭੀ ਜਾਇਕੇ ਜੀ
ਕਾਦਰਯਾਰ ਲੈ ਚਲਿਆ ਸੁੰਦਰਾਂ ਨੂੰ ਪੂਰਨ ਹੁਸਨ ਦੀ ਡੋਰ ਲੀ ਲਾਇਕ ਜੀ
ਅਲਫ-ਆਖਦੇ ਅੱਲਾਂ ਹੈ ਸੂਰਤ ਅੱਲਾ ਪਾਕ ਜਿਨੂੰ ਸੂਰਤ ਆਪ ਦੇਵੇ
ਸੂਰਤ ਵੇਂਦ ਨਾ ਕਿਸੇ ਦੇ ਵਲ ਦੇਖੇ ਹਰ ਕੋਈ ਬੁਲਾਂਵਦਾ ਹਸ ਦੇਵੇ
ਮਾਰੇ ਸੂਰਤਾਂ ਦੇ ਮਰ ਗਏ ਆਸ਼ਕ ਇਕ ਅੱਗ ਫਿਰਾਕ ਦੀ ਪਾ ਦੇਵੇ
ਕਾਦਰਯਾਰ ਪਰਵਾਹ ਕੀ ਸੋਹਣਿਆਂ ਨੂੰ ਅਣਮੰਗੀਆਂ ਦੌਲਤਾਂ ਆਪ ਦੇਵੇ

ਘੇ-ਜਾਦ ਕਰਕੇ ਜੋੜੀਗੱਲਨੂੰਜੀ ਪੂਰਨ ਆਖਿਆਨਾਥਜੀ ਆਉਂਦੀਏ
ਖਕਾ ਭੋਜਨ ਨਾਥ ਦੇ ਰਖ ਅਗੇ ਹਥ ਜੋੜਕੇ ਅਰਜ਼ ਸੁਨਾਉਂਦੀ ਏ
ਰਾਣੀਸੁੰਦਰਾਂ ਮੁਖਤੋਂ ਲਾਹ ਪੜਦਾਚਰਨ ਚੁੰਮਕੇਸੀਸ ਨਿਵਾਉਂਦੀ ਏ
ਕਾਦੂਯਾਰ ਅਸਾਂ ਇਹ ਦੇਖਨੇ ਹਾਂ ਰਾਣੀ ਕੀ ਇਨਾਮ ਲਿਆਉਂਦੀ ਏ

ਚੌਥੀ ਸਿਹਰਫੀ

ਅਲਫ ਆਏ ਜੋਗੀ ਸਭ ਵੇਖਣੇ ਨੂੰ ਲੈਣ ਚਾਰ ਚੁਫੇਰਿਓਂ ਘਤ ਘੇਰਾ
ਰਾਣੀ ਸੁੰਦਰਾਂ ਮੁਖਤੋਂ ਲਾਹ ਪੜਦਾ ਸਭਨਾ ਵਲ ਦੀਦਾਰ ਕੇਰੇ ਫੇਰਾ
ਗੋਰਖਨਾਥ ਤੇਪੂਰਨਹੀ ਰਹ ਸਾਬਤ ਹੋਰ ਡੋਲਿਆ ਆਣਕੇ ਸਭ ਡੇਰਾ
ਕ ਦਰਯਾਰ ਗੁਰੂ ਮੇਹਰਬਾਨ ਹੋਯਾ ਕਹਿੰਦਾ ਮੰਗਜੋ ਰਾਣੀਏ ਜੀ ਤੇਰਾ
ਬੇ-ਬਹੁਤਹੈ ਨਾਥਜੀ ਦਇਆ ਤੇਰੀ ਕਿਸੇ ਗਲਦੀ ਕੁਝ ਪ੍ਰਵਾਹ ਨਾਹੀਂ
ਹੀਰੇਲਾਲਜਵਾਹਰ ਤੇਸਵਰਨਚਾਂਦੀ ਸਭਮੇਉਂਦੇ ਮਾਲ ਮਤਾਹ ਨਾਹੀਂ
ਹੋਰ ਗੋਲੀਆਂਬਾਂਦੀਆਂ ਟਹਿਲਨਾਂਨੇ ਕਿਸੇਗੱਲਦੀ ਕੁਝਪ੍ਰਵਾਹ ਨਾਹੀਂ
ਕਾਦੂਯਾਰ ਦੀਦਾਰ ਨੂੰ ਮੈਂ ਆਈ ਹੋਰ ਨਾਥ ਜੀ ਵੱਤ ਵਲਾ ਨਾਹੀਂ
ਤੇ-ਤੁਠਾ ਹਾਂ ਰਾਣੀਏ ਮੰਗਮੈਥੋਂ ਦੂਜੀਵਾਰ ਕਹਿਆ ਅਜੇ ਹੈਈ ਵੇਲਾ
ਚਾਰਕੂੰਟ ਦੇਬਾਗ ਬਹਾਰਮੇਵੇ ਅੰਮ੍ਰਿਤ ਫਲ ਖਾਂਈਂ ਰਖੀ ਯਾਦ ਵੇਲਾ
ਰਾਣੀ ਸੁੰਦਰਾਂਉਠਕੇ ਨਜਰ ਕੀਤੀਪੂਰਨਭਗਤੀ ਹੈਅੰਮ੍ਰਿਤਫਲ ਵੇਲਾ
ਕਾਦਰਯਾਰ ਜੇਤੁਠਾਹੈਬਖਸ਼ ਮੈਨੂੰਰਾਣੀ ਆਖਿਆ ਪੂਰਨ ਦੇਹ ਵੇਲਾ
ਸੇ-ਸਾਬਤੀ ਦੇਨਾਲ ਬਚਨ ਕੀਤਾ ਗੁਰੂ ਕਿਸਦਾ ਜੀਉਨਾ ਤੋੜਿਆ ਏ
ਪੂਰਨ ਅਗੇ ਹੈ ਹੁਣ ਤੁਰਿਆ ਕਹਿਆ ਗੁਰੂ ਦਾ ਮੂਲਨਾ ਮੋੜਿਆ ਏ
ਰਾਣੀ ਸੁੰਦਰਾਂਦਿਲੋਂ ਦਲੀਲ ਕਰਦੀਮੈਂ ਤਾਂਵਰਪਾਯਾਏਹਾ ਲੋੜਿਆਏ
ਕਾਦਰਯਾਰਮੀਆਂ ਪੂਰਨਭਗਤਦਾਜੀਹੁਣ ਗੁਰੂਤੋਂ ਸਾਥ ਵਿਛੋੜਿਆਏ
ਜੀਮ-ਜਦੋਂ ਆਈਸ਼ਹਿਰਆਪਣੇਨੂੰਕਹਿੰਦੀ ਅੱਜਚੜੀਤਖਤ ਤਾਜਦੇਜੀ
ਖੁਸ਼ੀ ਨਾਲ ਨਾ ਮੇਉਂਦੀ ਵਿਚ ਜਾਮੇ ਬੰਦ ਟੁਟ ਗਏ ਪਸ਼ਵਾਜ਼ ਦੇਜੀ
ਅਜ ਵਲਨਵਿਹਾਜਿਆਮੈਂ ਜਿਹੜਾ ਐਸਾ ਹੋਰਨਾ ਕੋਈ ਵਿਹਾਜਦੇ ਜੀ
ਕਾਦਰਯਾਰ ਲੈਆਪਣੇ ਸ਼ਹਿਰਵੜਦਾ ਕੰਮਦੇਖ ਗਰੀਬ ਨਿਵਾਜਦੇ ਜੀ
ਹੇ-ਅਹਿਲਵਾਲ ਸਰੀਰ ਅੰਦਰਪੂਰਨ ਆਪਣਾ ਆਪ ਪਛਾਨਿਆ ਏ

ਜਿਸ ਗਲ ਥੀਂ ਸੰਗਦਾ ਫਿਰਾਂ ਮੈਂ ਹੁਣ ਦੇਖ ਰਾਣੀ ਕਹਿਆ ਗਾਨਿਆ ਏ
ਕਿਹਾ ਰਾਣੀਏਂ ਵਿਸ਼ਾਮੈਂ ਕਰ ਆਵਾਂ ਪੂਰਨ ਸਮਝ ਕੇ ਗੱਲ ਵਖਾਨਿਆ ਏ
ਕਾਦਰਯਾਰ ਖਲੋਕੇ ਸੁੰਦਰਾਂ ਨੂੰ ਪੂਰਨ ਆਖਿਆ ਵਾਂਗ ਨਿਮਾਨਿਆਂ ਏ
ਖੇ-ਖਬਰ ਨਹੀਂ ਸੀ ਰਾਣੀ ਸੁੰਦਰਾਂ ਨੇ ਪੂਰਨ ਦੇ ਦਗਾ ਟੁਰ ਜਾਂਵਦਾ ਏ
ਰਾਣੀ ਜਾਣਦੀ ਮੇਰੇ ਹੁਸਨ ਮੁੱਠਾ ਜੋਟੜਾ ਇੰਝ ਆਣ ਜਾਂ ਫੁਰਮਾਂਵਦਾ ਏ
ਨਾਲ ਘੱਲ ਦੇਂਦੀ ਦੋਹਾਂ ਗੋਲੀਆਂ ਕੋ ਪੂਰਨ ਰਾਣੀਏਂ ਦਗਾ ਕਮਾ ਗਿਆ
ਕਾਦਰਯਾਰ ਜਾ ਪੂਰਨ ਬਾਹਰ ਆਯਾ ਟਿਲੇ ਸ਼ਹਿਰ ਦਾ ਰਾਹ ਪੁਛਾਂਉਦਾ ਏ
ਦਾਲ-ਦਸਿਆ ਆਕੇ ਗੋਲੀਆਂ ਨੇ ਪੂਰਨ ਰਾਣੀਏ ਦਗਾ ਕਮਾ ਗਿਆ
ਅਸੀਂ ਗੁਰੂ ਦੇ ਵਾਸਤੇ ਪਾ ਰਹੀਆਂ ਹੱਥੀਂ ਪੈ ਕੰਨੀ ਛੜਕਾ ਗਿਆ
ਰਾਣੀ ਸੁੰਦਰਾਂ ਸੁਣ ਬੇਤਾਬ ਹੋਈ ਮੱਸੀ ਵਾਂਗ ੜੂੰ ਤੜਫਾ ਗਿਆ
ਕਾਦਰਯਾਰ ਖਲੋਇਕੇ ਪੁਛਓਹ ਦਸੋ ਗੋਲੀਓ ਨੀ ਕੇਹੜੇ ਰਾਹ ਗਿਆ
ਜ਼ਾਲ-ਜ਼ਰਾ ਨਾ ਤਾਕਤ ਰਹੀ ਤਨ ਵਿਚ ਰਾਣੀ ਗਾਂਵਦੀ ਗਮਾਂ ਦੇ ਗੀਤ ਲੋਕੋ
ਮੈਂ ਭੁਲੀ ਹਾਂ ਤੁਸਾਂ ਨਾ ਹੋਰ ਕੋਈ ਲਾਇਓ ਜੋਗੀਆਂ ਨਾਲ ਨਾ ਪ੍ਰੀਤ ਲੋਕੋ
ਜੰਗਲ ਗਏ ਨਾ ਬਹੁੜਦੇ ਸੁੰਦਰਾਂ ਨੂੰ ਜੋਗੀ ਨਹੀਂ ਜੇ ਕਿਸੇ ਦੇ ਮੀਤ ਲੋਕੋ
ਕਾਦਰਯਾਰ ਪੁਛੇ ਜੇਹੜੇ ਦੁਖ ਮੇਰਾ ਓਸੇ ਵਕਤ ਹੋਯਾ ਪਥਰ ਚੀਤ ਲੋਕੋ
ਰੇ-ਰੰਗ ਮਹੱਲ ਤੇ ਚੜ੍ਹ ਰਾਣੀ ਰੋ ਰੋ ਆਖਦੀ ਪੂਰਨਾ ਲੁਟ ਗਿਓਂ
ਬਾਗ ਸ਼ੌਕ ਦੇ ਪਕ ਤਿਆਰ ਹੋਏ ਨੇਹੁੰ ਲਾਇਕੇ ਪੂਰਨਾ ਪੁਟ ਗਿਓਂ
ਘੜੀ ਬੈਠ ਨਾ ਕੀਤੀਆਂ ਰਜ ਗੱਲਾਂ ਝੂਠੀ ਪ੍ਰੀਤ ਲਗਾਕੇ ਰੁਠ ਗਿਓਂ
ਕਾਦਰਯਾਰ ਮੀਆਂ ਸੱਸੀ ਵਾਂਗ ਤੈਨੂੰ ਥਲਾਂ ਵਿਚ ਰੁਲਾਂਦੀ ਨੂੰ ਸੁਟ ਗਿਓਂ
ਜੇ-ਜੋਰ ਨਹੀਂ ਸੀ ਢੋਲਾ ਨਾਲ ਤੇਰੇ ਕਰ ਦੋਸਤ ਪੁਕਾਰ ਦੀ ਵਲ ਜੋਈ
ਪੂਰਨ ਨਜ਼ਰ ਨਾ ਆਉਂਦਾ ਸੁੰਦਰਾਂ ਨੂੰ ਰਾਣੀ ਰੰਗ ਮਹੱਲ ਤੋਂ ਡਿਗ ਮੋਈ
ਪਿਟਣ ਗੋਲੀਆਂ ਬਾਂਦੀਆਂ ਨੇ ਸ਼ਹਿਰ ਸੋਗ ਹੋਯਾ ਰੰਨ ਮਰਦ ਰੋਈ
ਕਾਦਰਯਾਰ ਕੀ ਕਹਾਂ ਉਸ ਵੇਲੜੇ ਦੀ ਜਿਸ ਵੇਲੜੇ ਸੀ ਇਹ ਗੱਲ ਹੋਈ
ਸੀਨ-ਸੁੰਦਰਾਂ ਦੇ ਸਵਾਸ ਮੁਕਤ ਹੋਏ ਪੂਰਨ ਨੱਠ ਕੇ ਗੁਰਾਂ ਦੇ ਪਾਸ ਪੁੰਨਾ
ਗੁਰੂ ਆਖਿਆ ਸੀ ਕਰ ਕਹਿਰ ਆਯੋਂ ਤੇਰੇ ਕਾਰਨੇ ਹੋਯਾ ਹੈ ਅੱਜ ਸੁੰਨਾ
ਪੂਰਨ ਨਜ਼ਰ ਕੀਤੀ ਗੁਰੂ ਖਫਾ ਡਿਠਾ ਭਰ ਨੈਣ ਉਹ ਬੈਠ ਕੇ ਕੋਲ ਰੁੰਨਾ

ਕਾਦਰਯਾਰ ਆਖੇਜਾਓ ਵਤਨਗੋਆ ਦੇਖਮਾਪਿਆਂਨੂੰ ਪਵੇਂਨੱਡ ਉਨ੍ਹਾਂ
ਸੀਨ–ਸਜਾਲ ਫੇਟਦੀਤਰਫ ਪੂਰਨਗੁਰੂ ਵਿਦਾਕੀਤਾ ਮੇਹਰਬਾਨ ਹੋਕੇ
ਬਾਗ ਆਪਣੇ ਆਸਣਆਨਲਾਯਾਬਾਹੀਂ ਵਰੀ ਪੂਰਨ ਗਿਆਵਾਨ ਹੋਕੇ
ਲੋਕ ਆਖਦੇ ਮੋਯਾ ਹੈ ਖਸਮ ਏਹਦਾਂ ਰੁਖ ਉਜੜ ਸਾਨ ਵੈਰਾਨ ਹੋਕੇ
ਕਾਦਰਯਾਰ ਤਰੌਂ ਕਿਆ ਆਪਪਾਣੀ ਦਾਖਾ ਪਕੀਆਂਨੇ ਸਾਵਧਾਨ ਹੋਕੇ
ਸਵਾਦ-ਸਿਫਤਸੁਣਕੇ ਕਰਾਮਾਤਜਾਹਰਾ ਸਾਰਾਸ਼ੈਹਰਹੁਮਾਕੇ ਆਉਂਦਾ ਹੈ
ਬਾਰਾਂਬਰਸਾਪਿਛੋਂ ਜਾਣੇਕੌਣਕੋਈ ਪਰਦਾਪਾਕੇ ਮੁਖ ਛੁਪਵਾਉਂਦਾ ਹੈ
ਜੋਕੋਈ ਆਇਕੇਪਾਸ ਮੁਰਾਦ ਮਗੇ ਨਾਮ ਰੱਬਦ ਆਸ ਪੁਗਾਉਂਦਾ ਹੈ
ਕਾਦਰਯਾਰ ਦੁਖਜਾਂਦੇਲੋਖੀਆਂਦੇਪੂਰਨ ਅੰਨਿਆਂਨੈਣ ਦਿਵਾਉਂਦਾ ਹੈ
ਜੁਆਦ ਜ਼ਬਰ ਚਲਾਉਂਦਾਦੇਟਅੰਸੀਰਾਜਾਤੇਰਾਣੀ ਮਿਲਣ ਆਯਾ ਹੈ
ਅਗੇ ਅਗੇ ਸਲਵਾਨ ਤੇਪਿਛੇ ਲੂਣਾਂ ਰੱਬ ਦੋਹਾਂਨੂੰ ਬਾਗ ਲਿਆਯਾ ਹੈ
ਲੋਕਾਂ ਆਖਿਆ ਪੂਰਨਨੇਨਜ਼ਰਕੀਤੀ ਮਾਂਆਈਹੈ ਜਿਸ ਮਰਵਾਯਾ ਹੈ
ਕਾਦਰਯਾਰ ਮੀਆਂਪੂਰਨ ਭਗਤਅਗੋਂ ਚਰਨਚੁੰਮਕੇ ਸੀਸ ਨਿਵਾਯਾ ਹੈ
ਤੋਯੇ ਤਰਫ ਤੇਰੀ ਮਥਾ ਟੇਕਣਕੋ ਰਾਜਾ ਆਂਖਦਾ ਚਿਤ ਚਿਤਾਰਿਆ ਹੈ
ਆਗੋਂ ਉਨਕੇ ਤੂਧਫਕੀਰ ਸਾਈਂ ਵਡਾ ਭਾਰ ਸਾਡੇ ਸਿਰ ਚਾੜਿਆ ਹੈ
ਪੂਰਨ ਕਹੇ ਰਾਜਾ ਮੇਰੇ ਰੱਬ ਤੈਨੂੰ ਆਪ ਗੁਰ ਦਾ ਰੂਪ ਉਤ ਰਿਆ ਹੈ
ਕਾਦਰਯਾਰ ਤੂੰਦੇਸ਼ਦਾ ਹੈ ਵਾਲੀ ਤਦ ਉਨ ਮੈਂ ਵਚਨ ਪੁਕਾਰਿਆ ਹੈ
ਜ਼ੋਏ ਜ਼ੋਰ ਹਕੀਕਤ ਕਹੀਂ ਰਾਜਾ ਕੀਕਰ ਆਯਾ ਹੈ ਚਲ ਅਸਥਾਨ ਮੇਰੇ
ਰਾਜੇ ਆਖਿਆ ਤੂੰਨੋਂਫਕੀਰ ਸਾਈਂ ਘਰ ਨਹੀਂ ਹੋਂਦੀ ਸੰਤਾਨ ਮੇਰੇ
ਇਕ ਨਾਬਾਲ ਖੇਡਦਾਂ ਦਿਸਦਾ ਹੈ ਸੁੰਞ ਦਿਸਦੇ ਮਹਿਲ ਵੈਰਾਨ ਮੇਰੇ
ਕਾਂਦਰਯਾਰ ਗੁਜਰੇ ਬਾਰਾਂਬਰਸ ਮੈਨੂੰਘਰ ਖੇਡਦੇ ਨਹੀ ਨਾਦਾਨ ਮੇਰੇ
ਐਨ-ਇਲਮ ਸਾਡੇਵਿਚ ਆਉਂਦਾਹੈ ਅਗੇ ਇਕਤੁਸਾਂ ਘਰਪੁਤ ਹੋਯਾ
ਕਿਸੇ ਵਿਚ ਉਜਾੜ ਦੇ ਜਾ ਉਹਨੂੰ ਵਾਂਗ ਬਕਰੇ ਦੇ ਤੁਸਾਂ ਕੋਹਿਆ
ਓਹਦੀ ਬਾਤ ਤੂਆਪ ਸੁਣਾਂ ਮੈਨੂੰ ਕਿਸ ਦੁਖ ਅਜਾਰ ਦੇ ਨਾਲ ਮੋਯਾ
ਕਾਂਦਰਯਾਰ ਸਲਵਾਂਨਨੂੰ ਉਸਵੇਲੇ ਆਂਯਾਂਯਾਦ ਪੂਰਨ ਭਰ ਨੈਣ ਰੋਯਾਂ
ਗੈਨ-ਗਰਕ ਹੋਯਾਂ ਰਾਜਾ ਉਸਵੇਲੇ ਜਿਮੀਂਵੇਹਲਨਾਂਦੇਜਾਂ ਗਰਕਜਾਵੇ

ਇਕ ਬਾਲ ਮੇਰੇ ਜੰਮਿਆ ਰਾਣੀ ਸੀ ਇਛਰਾਂ ਓਸਦੀ ਸ਼ਿਕਮ ਮਾਈ
ਮਾਂ ਮਾਤ੍ਰੀ ਦੇਖ ਕੁਧ੍ਰਮ ਹੋਇਆ ਸੁਣ ਮਾਰਿਆ ਓਸਦੀ ਦਰਦ ਖਾਈ
ਕਾਦਰਯਾਰ ਅਗੋਂ ਪੂਰਨ ਭਗਤ ਆਖੇ ਤਾਂ ਜਾ ਮ ਝੂਠੀਪ ਤਰਦੇਸ਼ ਨਾਈ
ਫੇ ਫੋਲਕ ਵਾਰਤਾਂ ਬਹੁਤ ਸੁਣਦਾ ਪੂਰਨ ਮਾਂ ਨੂੰ ਆਖਦਾਂ ਦੱਸ ਮਾਏ
ਸਚੋ ਸੱਚ ਬੋਲ ਮਾਤਾਂ ਕੋਲ ਸਾਡੇ ਝੂਠੀ ਗੱਲ ਨਾ ਕਹੀਂ ਤੂੰ ਮੂਲ ਮਾਏ
ਗੁਰੂ ਦੇਵੇਗਾ ਤੁਰਤ ਔਲਦ ਤੈਨੂੰ ਵਰਤੀ ਜੋ ਜ਼ਬਾਨ ਥੀਂ ਆਖ ਮਾਏ
ਕਦਰਯਾਰ ਔਲਾਦਦਾ ਦੁਖ ਮਦਾਂ ਰਾਣੀ ਖੋਲਕੇ ਭੇਤਚਾ ਦਸਿਆ ਏ
ਕਾਫ-ਕਹਿਰਹੋਇਆਂਤਕਸੀਰ ਮੈਥੋਂ ਲੂਣਾਖੋਲਕੇ ਸੱਚ ਸੁਣਾਇਆ ਏ
ਪੂਰਨ ਨਹੀਂ ਭੁਲਾ ਭੁਲੀ ਮੈਂ ਤੱਤੀ ਜਦ ਮਿਲਨ ਮਹਿਲਾਂ ਵਿਚ ਆਇਆ ਏ
ਗਲਾਂ ਕੀਤੀਆਂ ਮੈਂ ਬੇਹਦੀਆਂ ਮੈਂਲਾ ਤੋਹਮਤਾਂ ਲਾਲ ਗਵਾਇਆਂ ਏ
ਕਾਂਦਰਯਾਰ ਸਲਵਾਨਨੂੰ ਉਸ ਵੇਲੇ ਭਰ ਖੂਨ ਨੈਣਾਂ ਵਿਚ ਆਇਆ ਏ
ਕਾਫ ਕਰਮ ਕੀਤੇ ਤੁਧ ਆਂਪਸਾਰੇ ਰਾਜਾ ਆਖਦਾ ਏ ਹਤਿਆਰੀਏ ਨੀ
ਮੰਦਾਂ ਨਾਲ ਕਮਾਇਓਈ ਘਾਤ ਮੇਰੇ ਪੁਤ ਮਾਰਿਓਈ ਹੈਂ ਸਿਆਰੀਏ ਨੀ
ਸੂਰਤ ਦੇਖਕੇ ਆਪ ਕੁਧਰਮ ਹੋਈਓਂ ਤੋਹਮਤ ਦੇਕੇ ਮਾਰਿਓ ਡਾਰੀਏ ਨੀ
ਕਾਂਦਰਜਾਰ ਜੇ ਜਾਣਦਾ ਤਦੋਂ ਤੈਨੂੰ ਤੀਰੀ ਲੇਖ ਕਰਦਾ ਟੂਣੇਹਾਰੀਏ ਨੀ
ਲਾਂ ਮਲਿਖਿਆ ਵਰਤਿਆਂ ਨਾਲ ਉਹਦੇ ਪੂਰਨ ਆਂਖਿਆ ਛਡ ਸੋਗ ਰਾਜਾ
ਇਹਦੇ ਵਸ ਨਾਂਹੀ ਹੈਈ ਰਬ ਵਲੋਂ ਲਿਖਿਅ ਹੋਇਆਂ ਸੀ ਇਹ ਸੰਜੋਗ ਰਾਜਾਂ
ਇਕ ਚਾਂਵਲ ਦਾਂ ਦਾਂਣਾ ਤੂੰ ਖਾਹ ਰਾਜਾ ਹੋਸੀ ਪੁਤ ਤੁਸਾਂ ਘਰ ਹੋਗ ਰਾਜਾ
ਕਾਦਰਜਾਰ ਪਰ ਹੋਵਗੀ ਗਲ ਇਤਨੀ ਉਹ ਵੀ ਮਾਂਵਾਂਗੂੰ ਇਹ ਭੀ ਹੋਗ ਰਾਜਾਂ
ਮੀਮ ਮਿਲਣ ਆਈ ਚਲ ਇਛਰ ਭੀ ਲੋਕਾਂ ਆਖਿਆ ਆਯਾ ਹੈ ਸਾਧ ਕੋਈ
ਮੇਰੇ ਪੁਤ ਦਾ ਬਾਗ ਵੈਰਾਨ ਹੋਯਾ ਲਗਾ ਕਰਨ ਹੈ ਫੇਰ ਅਬਾਦ ਕੋਈ
ਮੈਂ ਵੀ ਲੈ ਆਵਾਂ ਦਾਰੂ ਅੱਖੀਆਂ ਦਾ ਪੂਰਨ ਛਡ ਨਾ ਗਿਆ ਸੁਆਦ ਕੋਈ
ਕਾਦਰਯਾਰ ਏਹ ਵੀ ਲੱਖ ਵੱਟਨੀ ਹਾਂ ਦਾਰੂ ਦੇਇ ਫਕੀਰ ਮੁਰਾਦ ਕੋਈ
ਨੂਨ ਨਜ਼ਰ ਕੀਤੀ ਪੂਰਨ ਭਗਤ ਡਿਠਾਂ ਮਾਤਾ ਆਉਂਦੀ ਏ ਕਿਸੇ ਹਾਲ ਮੰਦੇ
ਗਦੀ ਖੜਿਆਂ ਬਹੁਤ ਹੈਰਾਨ ਕੀਤੀ ਰਾਹੀ ਨਜਰ ਨਾਂ ਆਉਂਦਾ ਖਾਰ ਮੰਦੇ
ਪੂਰਨ ਵੇਖਕੇ ਸਹਿ ਨਾ ਸਕਿਆ ਹੈ ਰੋਇ ਉਠਿਆ ਹੋ ਅਹਿਵਾਲ ਮੰਦੇ

ਕਾਦਰਯਾਰ ਕਹੁ ਖੋਲਕੇਗਲ ਸਾਰੀ ਪੂਰਨ ਕਿਸਤਰਾਂ ਮਾਂਦੇ ਦੁਖ ਵੰਡੇ
ਵਾਉ-ਵਰਤਿਆਕੀ ਮਾਤਾਨਾਲ ਤੇਰੇ ਪੂਰਨਆਖਿਆਦਸਖਾਂਸਾਰਮੈਨੂੰ
ਤਰੇ ਰੋਂਦੀ ਦੇ ਨੈਣ ਬਸੀਰ ਹੋਏ ਨਜ਼ਰ ਆਉਂਦਾ ਏਹ ਸੰਸਾਰ ਮੈਨੂੰ
ਕਹਿੰਦੀ ਇਛਰਾਂਦਰਸ਼ਨਾਂ ਫੋਲ ਬੇਟਾ ਪੁਤ੍ਰ ਪਾਯਾ ਅੰਧੇਰ ਗੁਬਾਰ ਮੈਨੂੰ
ਕਾਦਰਯਾਰ ਮੈਂਦੇਸਲ ਪੁਤਰਾਂ ਦੇ ਗਈ ਦਰਦ ਵਿਛੋੜ ਕੀ ਮਾਰ ਮੈਨੂੰ
ਹਾਹਥ ਨਾ ਆਉਂਦੇ ਮੈਇਮਾਤਾ ਪੂਰਨ ਮਾਂ ਕੋ ਆਖਦਾ ਰੋਇ ਨਾਹੀਂ
ਅਰਜਨ ਦਾਸ ਜਹੇਆਹੀਂ ਮਾਰਹੇ ਬਣਿਆਆਦਮੀਦਾਬੁਤਹੋਰਨਾਹੀਂ
ਕਰੇ ਰੱਖਣਾ ਕਿਸੇ ਨੂੰਸਲ ਲਗੇਨਾ ਤੂੰ ਰੋਇਮਾਤਾ ਦਰਦ ਫੋਲ ਨਾਹੀਂ
ਕਾਦੂਯਾਰ ਤਸਲੀ ਮਾਂ ਦੇ ਪੂਰਨ ਗਮਖਾਹ ਮਾਤਾ ਦਰਦ ਫੋਲ ਨਾਹੀਂ
ਲਾਮ-ਲਈ ਅਵਾਜ਼ ਪਛਾਣਮਾਤਾ ਸਚਆਖ ਬੇਟਾਕਿਥੋਂ ਆਇਆ ਵੇ
ਕਿਹੜ ਮੁਲਕ ਤੇਰਾਕਿਸਦਾਪੁਤਹੇ ਕਿਸਮਾਂਕਰਮਾ ਵਾਲੀ ਜਾਇਆ ਵੇ
ਅੱਖੀਂ ਦਿਸੇਤਾਂਸੂਰਤੇ ਲਭਲਵਾਂ ਬੋਲੀ ਵਲੋਂ ਮੈਂ ਪੁਤ ਅਜ਼ਮਾਇਆ ਵੇ
ਕਾਦਰੇਯਾਰ ਆਕੇ ਦਸੀਸਾਰ ਮੈਨੂੰ ਇਕੇ ਭੁਲੀਕਿ ਪੁਤ ਮਿਲਾਇਆ ਵੇ
ਅਲਫ-ਆਖਦਾ ਮਾਂ ਨੂੰ ਭੁਲ ਨਾਹੀਂ ਤੂੰ ਏਠਕੇ ਸਮਝ ਖਾਂਬਾਤ ਮੇਰੀ
ਟਿਲਾਂ ਮਲਕ ਤੇਪੁਤਮੈਂ ਨਾਥ ਦਾਹਾਂਏਹੋ ਜੋਗ ਕਮਾਉਣਾ ਕਾਰ ਮੇਰੀ
ਹਿੰਦ ਮੁਲਕ ਉਜੇਨਦਾ ਸੀ ਰਾਜਾ ਇਹੋ ਜਾਤ ਹੈਗੀ ਪੁਸ਼ਤਵਾਰ ਮੇਰੀ
ਕਾਦਰਯਾਰ ਮੈਂ ਪੁਤਸਲਵਾਨਦਾਹਾਂਪੂਰਨ ਨਾਮਤੇਜਾਤ ਪ੍ਰਵਾਰ ਮੇਰੀ
ਯੇ ਯਾਦਨਾਮਾਤਾਨੂੰ ਗਮਰਿਹਾਪਰਦੇਸੁਣਦਿਆਂ ਅੱਖੀਆਂਦੇ ਖੁਲ ਗਏ
ਸੀਨੇ ਨਾਲ ਜਾਫ੍ਰਕੇ ਲਾਇਓ ਸੂਸਭ ਦੁਖਤੇ ਦਰਦ ਫਿਰ ਭੁਲ ਗਏ
ਪੂਰਨਵੇਖ ਓਵੇਂਥਣੀਦੁਧ ਪਿਆਧਾਰਾਂ ਵਹਿ ਪਰਨਾ ਲੜੇਹੂਲ ਗਏ
ਕਾਦਰਯਾਰ ਮੀਆਂਰਾਣੀ ਇਛਰਾਂ ਦੇਗ਼ਮ ਸ਼ੋਕ ਖੁਸ਼ੀ ਸਭ ਖੁਲ ਗਏ

ਪੰਜਵੀਂ ਸਿਹਰਫੀ

ਅਲਫ ਆਖਦਾਰੱਬ ਮਿਲਾਇਆਏਬਾਰੀਵਰੀਂ ਮੁੜਕੇ ਪੁਤ੍ਰਮਾਪਿਆਂ ਨੂੰ
ਖੁਸ਼ੀਬਹੁਤ ਹੋਈਰਾਣੀਇੱਛਰਾਂ ਨੂੰਸੀਨੇਠੰਡ ਪਈ ਜਿਗਰ ਤਾਪਿਆਂ ਨੂੰ
ਪੂਰਨ ਰੋਕੇ ਓਹਦੇ ਗਲ ਲਗਾ ਪਛੋਤਾਉਂਦਾ ਸੁਖਨ ਅਲਾਪਿਆਂ ਨੂੰ
ਕਾਦੂਯਾਰਮੀਆਂਪੂਰਨਭਗਤਉਤੇਸਾਈਂਕ੍ਰਮਕੀਤਾਮਿਲੇ ਯਾਮਾਪਿਆਂਨੂੰ

ਬੇ-ਬਹੁਤ ਹੋਈ ਪਰੇਸ਼ਾਨ ਲੂਣਾਂ ਪੂਰਨ ਵੇਖਦੀ ਨੂੰ ਚੜ ਤਾਪ ਜਾਏ
ਹੋਰ ਸਭ ਸਰਰ ਦੀ ਜੋਤ ਗਈ ਜਿਮੀਂ ਵੇਹਲ ਨ ਦੇ ਜੋ ਗਰਕ ਜਾਏ
ਪੂਰਨ ਨਜਰਕੀਤੀ ਲੂਣਾਂ ਮਗਰਖੜੀਆਪ ਉਠਕ ਉਸਦੇ ਕੋਲ ਜਾਏ
ਕਾਦਰਯਾਰ ਨਿਉਂਕੇ ਮੱਥਾ ਟੇਕਦਾ ਏ ਲੂਣਾਂ ਨਾਲ ਹੈਰਾਨਗੀ ਛਾਪ ਜਾਏ
ਤੇ-ਤੂੰ ਕਿਉਂ ਹੋਈ ਹੈਰਾਨ ਮਾਤਾ ਪੂਰਨ ਆਖਦਾ ਲੂਣਾਂ ਨੂੰ ਬਾਲ ਕੋਈ
ਤੇਰ ਦੱਸਨਾਹੀਂ ਸੁਣਦਾ ਗੱਲਰਾਜਾ ਪਿਛਲਾ ਰਏਨਾ ਖਾਇ ਖਿਆਲ ਕੋਈ
ਦਾਮਨਗੀਰ ਮੈਂ ਆਪਣੇ ਬਾਪਦਾ ਜਿਸ ਪੁਛਿਆ ਨਹੀਂ ਅਹਿਵਾਲ ਕੋਈ
ਕਾਦਰਯਾਰ ਜਹੀ ਮੇਰੇ ਬਾਪ ਕੀਤੀ ਐਸੀ ਕੌਣ ਕਰਦਾ ਪੁਤ੍ਰ ਨਾਲ ਕੋਈ
ਸੇ-ਸਾਬਤੀ ਦੇ ਨਾਲ ਬਚਨ ਕੀਤਾ ਰਾਜਾ ਝਟ ਲਥਾ ਸ਼ਰਮਿੰਦਗੀ ਤੋਂ
ਦਿਲੋਂ ਜਾਣਦਾ ਮੈਂ ਕੀ ਵਰਤ ਜਾਸੀ ਸਖਤ ਦਿਲ ਹੋਯਾ ਉਹਦੀ ਜਿੰਦਗੀ ਤੋਂ
ਦਰਗਾਹ ਵਿਚ ਕੀ ਜਾ ਜਵਾਬ ਦੇਸਾਂ ਇਕ ਦਮ ਨਾ ਹੋਯਾ ਫਰਜਿੰਦਗੀ ਤੋਂ
ਕਾਦਰਯਾਰ ਸਲਵਾਨ ਦਾ ਉਸ ਵੇਲੇ ਰੰਗ ਜ਼ਰਦ ਹੋਯਾ ਫਰਜਿੰਦਗੀ ਤੋਂ
ਜੀਮ-ਜਾਓ ਤੁਸੀਂ ਆਪਣੇ ਘਰੀਂ ਬਾਰੀਂ ਪੂਰਨ ਆਖਦਾ ਬਾਪ ਨੂੰ ਸੁਣੀ ਰਾਜ
ਨਾਲ ਲੂਣਾਂ ਨੂੰ ਵੇਖਣਾ ਇਸਤ੍ਰੀ ਜੀ ਅਗੇ ਸਚ ਨਤਾਰਨਾ ਪੂਰੀ ਰਾਜਾ
ਨਾਲੇ ਮਾਂ ਦੀ ਸੌਂਪਣਾ ਬਹੁਤ ਕਰਦਾ ਬਾਹੋਂ ਪਕੜ ਲੈ ਜਾ ਤੂੰ ਹੁਣੀ ਰਾਜਾ
ਕਾਦਰਯਾਰ ਉਸ ਵਕਤ ਫਿਕਰ ਕਰਕੇ ਕਿਸਾ ਜੋੜਿਆ ਬੈਠਕੇ ਗੁਣੀ ਰਾਜਾ
ਹੇ-ਹੁਕਮ ਕੀਤਾ ਰਾਜੇ ਤਿਸ ਵੇਲੇ ਘਰ ਚਲ ਪੂਰਨ ਆਖੇ ਲਗ ਪੂਤਾ
ਕੁੰਜੀ ਲੈ ਤੂੰ ਦਸਤ ਖਜ਼ਾਨਿਆਂ ਦੀ ਹੁਣ ਬੰਨ ਤੂੰ ਰਾਜ ਦੀ ਪਗ ਪੂਤਾ
ਮੈਂ ਵੀ ਸ਼ਾਦੀਆਂ ਮਾਨਸਾਂ ਜਗ ਅੰਦਰ ਮੇਰੇ ਸੀਨੇ ਦੀ ਬੁਝਸੀ ਅੱਗ ਪੂਤਾ
ਕਾਦਰਯਾਰ ਰਾਜਾ ਸਲਵਾਨ ਆਖੇ ਮੈਨੂੰ ਸੌਂ ਤਰਾ ਸਦਸੀ ਜੱਗ ਪੂਤਾ
ਖੇ-ਖੁਸ਼ੀ ਜਹਾਨ ਦੀ ਮੈਨੂੰ ਪੂਰਨ ਆਖਦਾ ਬੰਨ ਕੇ ਰੱਖਦੇ ਹੋ
ਮੇਰੇ ਵਲੋਂ ਤਾਂ ਰਾਜ ਲੁਟਾ ਦਿਓ ਜੇਕਰ ਆਪ ਕਮਾ ਨਾ ਸਕਦੇ ਹੋ
ਜਿਨੂੰ ਦਰਦ ਸੇ ਮੈਂ ਸਮਝ ਲੀਤਾ ਤੁਸੀਂ ਤਰਲੇ ਕਰਦੇ ਮਾਹੇ ਨਕਦੇ ਹੋ
ਕਾਦਰਯਾਰ ਮੀਆਂ ਘਰ ਪਕਾਉਣਾ ਮੈਂ ਨਹੀਂ ਪਾਸ ਰਹਿਣਾ ਜੋੜੀ ਤੱਕਦੇ ਹੋ
ਦਾਵ ਦੇ ਇਕੇ ਨਾਬਦੂਆ ਪੂਰਨ ਫੇਰ ਮਾਪਿਆਂ ਨੂੰ ਇਕ ਬਚਨ ਕਹਿਸੀ
ਤਖਤ ਬਹਿਗਾ ਫੇਰ ਭਰਾ ਮੇਰਾ ਹੋਗਾ ਤੁਸਾਂ ਵਿਚੋਂ ਜੇਹੜਾ ਰਾਜ ਬਹਿਸੀ

ਉਹ ਤੇ ਹੋਗੇ ਰਾਜਾ ਬੜਾ ਤੇਰੇ ਕੋਲੋਂ ਜਿਤੇ ਪੈਣ ਮੁਕਦਮੇ ਫਤਹਿ ਲੈਸੀ
ਕਾਦਰਯਰ ਦੇਸੀ ਰਬ ਲਾਲ ਅਗੇ ਫੇਰ ਰਾਜਾ ਰਾਜ ਤੇਰੇ ਮਕ ਵਹਿਸੀ
ਰੋ ਰੋਇਕੇ ਆਖਦਾ ਮਾਂ ਤਾਈਂ ਜਿਹੜਾ ਕਰਮ ਲਿਖਿਆ ਸੋਈ ਪਾਇਆ ਮੈਂ
ਇਸੇ ਸ਼ਹਿਰ ਥੀਂ ਬਾਪ ਤਗਯਰ ਕੀਤਾ ਕੇਹੜਾ ਤੱਤ ਨਾਲ਼ ਕਢਾਇਆ ਮੈਂ
ਕਿਸਨੂੰ ਖੋਲਕੇ ਦਿਲ ਦਾ ਹਾਲ ਦਸਾਂ, ਜੇਹੜਾ ਭਾਰ ਸਰੀਰ ਤੇ ਚਾਇਆ ਮੈਂ
ਜੇ—ਜ਼ਰਾ ਨਾ ਪਵੇ ਖਿਆਲ ਮੇਰੇ ਫੇਰ ਮਾਈ ਹਥ ਬਧਿਓ ਸੂ
ਕਹਿੰਦਾ ਮਾਂ ਨੂੰ ਪਿਉ ਨਾ ਮਾਰ ਮੇਰੇ, ਕੀਤਾ ਬਾਪ ਦਾ ਸਭ ਚਾ ਦਸਿਓ ਸੂ
ਇਹਨਾਂ ਜੋਗੀਆਂ ਦਾ ਕਰ ਕੂਚ ਡੇਰਾ, ਪਲਾ ਹਿਰਸ ਹਵਾ ਦਾ ਲਦਿਓ ਸੂ
ਕਾਦਰਯਾਰ ਪੂਰਨ ਜਦੋਂ ਟੁਰਨ ਲਗਾ, ਮਾਈ ਇਛਰਾਂ ਨੂੰ ਤਦੋਂ ਸਦਿਓ ਸੂ
ਸੀਨ--ਸਮਝ ਮਾਤਾ ਤੂੰ ਤਾਂ ਭਲੀਏ, ਪੂਰਨ ਭਗਤ ਖਲੋਇਕੇ ਕੇ ਮੱਤੀਂ
ਗੋਪੀ ਚੰਦ ਦੀ ਮਾਂ ਸਲਾਹੀਏ ਜੀ, ਜਿਨ ਤਰਿਆ ਪੁਤਰ ਫਕੀਰ ਹਥੀਂ
ਤੂੰ ਵੀ ਤੋਰ ਮਾਤਾ ਰਾਜੀ ਹੋ ਮੈਨੂੰ ਅਤੇ ਜਾਂਦਿਆਂ ਮੂਲ ਨਾ ਦੇਰ ਘੱਤੀਂ
ਕਾਦਰਯਾਰ ਮੀਆਂ ਭਗਤ ਪੂਰਨ ਆਖੇ ਰੋ ਰੋ ਕੇ ਮਰੋ ਨਾ ਮਗਰ ਵਤੀਂ
ਸੀਨ—ਸੀ ਖੋਰਾ ਮੈਥੋਂ ਜੁਦਾ ਹੋਇਓ ਮਸਾਂ ਮਸਾਂ ਮੈਂ ਤੇ ਵੇਖਿਆ ਮੁਖ ਤੇਰਾ
ਚਵੀਂ ਬਰਸ ਗੁਜਰੇ ਨਾਅਰੇ ਮਾਰਦੀ ਨੂੰ, ਅਜੇ ਰਜ ਨਾ ਡਿਠੜਾ ਮੁਖ ਤੇਰਾ
ਦਸੀਂ ਪੂਰਨਾ ਵੇ ਹੋਈ ਕਿਸ ਤਰ੍ਹਾਂ ਸੀ, ਉਮਰ ਹਯਾਤੀ ਦਾ ਦੁਖ ਤੇਰਾ
ਕਾਦਰਯਾਰ ਮੈਂ ਰੋਜ ਚਿਤਾਰਦੀ ਸਾਂ, ਲਗਾ ਉਮਰ ਹਯਾਤੀ ਦਾ ਦੁਖ ਤੇਰਾ
ਸੁਆਦ—ਸਾਹਿਬ ਨੇ ਦਿੱਤੀ ਜਿੰਦਗਾਨੀ, ਤੂੰ ਕੀ ਲਗੀ ਸਚ ਪਛਾਣ ਮਾਏ
ਗੋਰਖ ਨਾਥ ਨੇ ਕਢਿਆ ਖੂਹ ਵਿਚੋਂ, ਦਿਤੇ ਨੈਣ ਪ੍ਰਾਣ ਰਬ ਆਣ ਮਾਏ
ਚਿੰਤਾ ਖਫਾ ਹੋ ਕੇ ਮੇਰਾ ਕਾਲ ਕਚੋ ਭਾਵੇਂ ਗੈਰ ਤੂੰ ਮਨ ਵਿਚ ਧਾਰ ਮਾਏ
ਕਾਦਰਯਾਰ ਇਹ ਕੌਲ ਇਕਰਾਰ ਕੀਤਾ, ਫੇਰ ਮਿਲਾਗਾ ਤੈਨੂੰ ਆਣ ਮਾਏ
ਜੁਆਬ-ਜਾਮਨੀ ਗੁਰੂ ਦੀ ਵਿਚ ਲੈ ਕੇ, ਮਾਤਾ ਤੋਰਿਆ ਵਿਚ ਇਕਰਾਰ ਲੋਕੋ
ਦਿਲੋਂ ਆਖਦੀ ਰਬ ਦਾ ਭਲਾ ਹੋਏ ਸਾਂਝ ਰਖੀਂ ਸੂ ਜਹਾਨ ਲੋਕੋ
ਡਿਗੇ ਲਾਲ ਹਥਾਂ ਵਿਚ ਲੱਭਦੇ ਨਹੀਂ ਕਰਮਾਂ ਵਾਲਿਆਂ ਨੂੰ ਦੂਜੀ ਵਾਰ ਲੋਕੋ
ਪੂਰਨ ਹੋ ਤੁਰਿਆ ਵਿਦਾ ਇਛਰਾ ਤੋਂ ਕਿੱਸਾ ਜੜਿਆ ਸੀ ਕਾਦਰਯਾਰ ਲੋਕੋ
ਤੋਂਏ—ਤਰਤ ਤੁਰਿਆ ਗੁਰ ਆਪਣੇ ਦੇ ਜਾਏ ਚਰਨਾਂ ਤੇ ਸੀਸ ਨਿਵਾਉਂਦਾ ਏ
ਹਥ ਜੋੜ ਪਰਦਖਣਾ ਤਿੰਨ ਕਰਦਾ, ਮੂੰਹੋਂ ਬਲਕੇ ਅਲਖ ਜਗਾਉਂਦਾ ਏ
ਸਾਰ ਸੰਤਾਂ ਦੀ ਫਿਰ ਉਹ ਢੂੰਡ ਕਰਕੇ ਹਥਾਂ ਆਪਣੇ ਆਸਣ ਲਾਉਂਦਾ ਏ
ਕਾਦਰਯਾਰ ਫਿਰ ਪਛਿਆ ਗੁਰਾਂ ਤੇਰੇ ਮਾਈ ਬਾਪ ਦਾ ਹਾਲ ਸੁਣਾਉਂਦਾ ਏ
ਜਏ ਐਨ ਤੇ ਗੈਨ ਫਿਕਰ ਕਰਕੇ, ਹਰਫ ਵਾ ਦਾ ਜੋੜਿਆ ਕਾਫ ਤਾਈਂ
ਕਾਫ ਗਾਫ ਤੇ ਲਾਮ ਯਕ ਮੁਸਤ ਕਰਕੇ ਮੀਮ ਨੂੰ ਨੂੰਨ ਆਦਾ ਹੈ ਵਾ ਤਾਈਂ
ਲਾਮ ਅਲਫ ਕੋਲੋਂ ਬੈਂਤ ਮੁਕ ਗਏ, ਕਿੱਸਾ ਜੋੜਨਾ ਸੀ ਤੋੜ ਯੇ ਤਾਈਂ
ਕਾਦਰਯਾਰ ਕਹਿੰਦਾ ਪੜ੍ਹਨ ਵਾਲਿਆਂ ਨੂੰ ਕੋਈ ਦਸ ਨਾ ਦੇਣਾ ਮੈਂ
ਮੌਜਿਆਂ ਮਾਛੀ ਕੇ ਪਿੰਡ ਹੈ ਗਲਾ ਮੇਰੀ ਸੰਧੂ ਜਾਤ ਦਾ ਆਖ ਸੁਣਾਇਆ ਮੈਂ
ਇਕੀ ਸੌ ਚਾਲੀ ਜਾਂ ਬੈਤ ਤਿਆਰ ਕੀਤਾ ਸਭਨਾਂ ਭਾਈਆਂ ਨੂੰ ਚਾ ਸੁਣਾਇਆਂ ਮੈਂ
ਕਿਸਾਂ ਪੂਰਨ ਭਗਤ ਦਾ ਫਿਕਰ ਕਰਕੇ ਸੋਲਾਂ ਦਿਨਾਂ ਦੇ ਵਿਚ ਮੁਕਾਇਆ ਮੈਂ
ਕਾਦਰਯਾਰ ਜੋ ਏਸਨੂੰ ਖੁਸ਼ ਕਰਸੀ, ਖੁਸ਼ ਰਹੇਗਾ ਆਖ ਸੁਣਾਇਆ ਮੈਂ

ਸੱਭਰਵਾਲ ਪ੍ਰਿੰਟਿੰਗ ਪਰੈਸ 'ਕ੍ਰਿਸ਼ਨ ਨਗਰ ਅੰਮ੍ਰਿਤਸਰ ਛਾਪਕ—ਬਲਵਿੰਦਰ ਸਿੰਘ ਕੋਹਲੀ

